



# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

੧ ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ ॥

# ਨਾਮਧਾਰੀ-ਨਿਤਨੇਮ


ਪ੍ਰਕਾਸ਼ਕ:—

ਮੈਨੇਜਰ "ਸਤਿਜੁਗ"

ਸ੍ਰੀ ਭੈਣੀ ਸਾਹਿਬ





"ਸ੍ਰੀ ਸਤਿਗੁਰੂ ਰਾਮ-ਹਰੀ ਪ੍ਰੈਸ"
ਸ੍ਰੀ ਭੈਣੀ ਸਾਹਿਬ ਜ਼ਿਲਾ ਲੁਦਿਹਾਨਾ ਵਿਖੇ
ਬਲਵੰਤ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਦੇ
ਪ੍ਰਬੰਧ ਨਾਲ ਪ੍ਰਕਾਸ਼ਤ
ਹੋਇਆ।

ਪੰਜਵੀਂ ਵਾਰ ੧੦੦੦ ਮੋਖ ੧ ॥)

# ਤਤਕਰਾ


| : | ਵਿਸ਼ਜ | ਪੰਨਾ |
|---|---|---|
| . | ਰਹਿਤ ਨਾਮਾ | (੪੦) |
| ੨. | ਜਪੁਜੀ ਸਾਹਿਬ | (੧) |
| ੩. | ਸਬਦ ਹਜਾਰੇ | (੩੩) |
| ੪. | ਜਾਪੁ ਸਾਹਿਬ | (੪੬) |
| ੫. | ਸ਼ਬਦ ਹਜ਼ਾਰੇ | (੮੪) |
| ੬. | ਰਹਿਰਾਸ ਸਾਹਿਬ | (੯੫) |
| ੭. | ਕੀਰਤਨ ਸੋਹਿਲਾ | (੧੩੪) |
| ੮. | ਅਨੰਦ ਸਾਹਿਬ | (੧੪੦) |
| ੯. | ਸੁਖਮਨੀ ਸਾਹਿਬ | (੧੬੭) |
| ੧੦. | ਆਸਾ ਦੀ ਵਾਰ | (੩੧੬) |
| ੧੧. | ਛਕੇ ਛੰਤ ਆਸਾ ਮ: ੪ | (੩੭੩) |
| ੧੨. | ਅਕਾਲ ਉਸਤਤਿ | (੩੮੬) |
| ੧੩. | ਚੰਡੀ ਚਰਿਤ੍ਰ ਦੂਸਰਾ | (੫੦੪) |
| ੧੪. | ਚੰਡੀ ਦੀ ਵਾਰ | (੫੮੧) |
| ੧੫. | ਉਗ੍ਰਦੰਤੀ | (੬੧੫) |
| ੧੬. | ਸ਼ਸਤ੍ਰ ਨਾਮ ਮਾਲਾ | (੬੪੧) |
| ੧੭. | ਬਾਰਹ ਮਾਹ | (੬੪੯) |
| ੧੮. | ਲਾਵਾਂ | (੬੫੭) |

੧੯. ਰਾਮਕਲੀ ਕੀ ਵਾਰ ( ੬੫੯ )
੨੦. ਸ੍ਵੈਯੇ ਕਲਿਕੀ ਅਵਤਾਰ ( ੬੬੫ )
੨੧. ਅਰਦਾਸਾ ( ੬੭੦ )


## ਹਵਨ ਦੀ ਬਾਣੀ


ਨੰ: ਪੰਨਾ
੧. ਜਪੁਜੀ ਸਾਹਿਬ ( ੧ )
੨. ਜਾਪੁ ਸਾਹਿਬ ( ੪੬ )
੩. ਚੌਪਈ ਪੁਨ ਰਾਛਸ ( ੧੧੨ )
੪. ਅਕਾਲ ਉਸਤਤਿ ( ੩੮੬ )
੫. ਚੰਡੀ ਚਰਿਤ੍ਰ ਦੂਸਰਾ ( ੫੦੪
੬. ਚੰਡੀ ਦੀ ਵਾਰ ( ੫੮੧
੭. ਉਗ੍ਰਦੰਤੀ ( ੬੧੫


## ਨੰ:–ਅੰਮ੍ਰਿਤ ਦੀ ਬਾਣੀ–ਪੰਨਾ


੧. ਜਪੁਜੀ ਸਾਹਿਬ ( ੧
੨. ਜਾਪੁ ਸਾਹਿਬ ( ੪੬
੩. ਸ੍ਵੈਯੇ ਸ੍ਰੀ ਮੁਖਵਾਕਪਾ:੧੦ ( ੩੯੭
੪. ਚੌਪਈ ਪੁਨ ਰਾਛਸ ( ੧੧੨
੫. ਅਨੰਦ ਸਾਹਿਬ ( ੧੪੦

੧ ਓ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਭੂਮਕਾ

੧.

ਦੁਨੀਆਂ ਉਤੇ ਜਦੋਂ ਜਦੋਂ ਵੀ ਅਧਰਮ ਫੈਲ ਦਾ, ਪਾਪ ਪ੍ਰਵਿਰਤ ਹੁੰਦਾ, ਅਤਿਆਚਾਰ ਵਧਦੇ, ਗ੍ਰੀਬ ਦੁਖਾਏ ਜਾਂਦੇ, ਸਾਧੂ ਸਤਾਏ ਜਾਂਦੇ, ਤੇ ਜ਼ਾਲਮ ਜਰਵਾਣੇ ਮਨ ਭਾਂਉਦੇ ਅਤਿਆਚਾਰ ਕਰਦੇ ਹਨ, ਓਦੋਂ ਓਦੋਂ, ਈਸੂਰ ਅੰਤ੍ਰਯਾਮੀ, ਅਕਾਲ ਪੁਰਖ, ਉਹਨਾਂ ਅਨਾਥਾਂ ਦੀ ਰਖਿਆ ਲਈ ਅਤੇ ਮਾਨ ਮਤੇ ਜਾਬਰ ਅਹੰਕਾਰੀਆਂ ਦਾ ਗਰਬ ਨਿਵਾਰਨ ਕਰਨ ਲਈ ਮਨੁਖ ਜਾਮੇ ਵਿਚ ਆਉਂਦਾ ਹੈ।

ਹਾਂ, ਜਦੋਂ ਜਦੋਂ ਵੀ ਖਾਲਿਕ ਦੁਖੀ ਹੋਕੇ ਤੜ ਫੜਾਂਦੀ ਹੈ, ਓਦੋਂ ਓਦੋਂ ਹੀ ਖਾਲਿਕ ਕੋਪਦਾ ਹੈ ਅਤੇ "ਜੁਗ ਜੁਗ ਮੈਂ ਹਮ ਅਵਤਰੈਂ ਅਪਨੇ ਭਗਤਨ ਕਾਜ" ਆਦਿ ਬਚਨਾਂ ਦੀ ਪਾਲਨਾ ਕਰਦਾ ਹੋਇਆ ਮਾਤ ਲੋਕ ਵਿਚ ਆਉਂਦਾ

ਹੈ । ਸ੍ਰੀ ਗੁਰੂ ਜੀ ਨੇ ਗੁਰੂ ਬਾਣੀ ਵਿਚ ਅਵ-
ਤਾਰ ਵਾਦ ਦੇ ਇਸ ਸਿਧਾਂਤ ਨੂੰ ਐਉਂ ਮੰਨਣ
ਕੀਤਾ ਏ:-

"ਹਰਿ ਜੁਗੁ ਜੁਗੁ ਭਗਤ ਉਪਾਇਆ
ਪੈਜ ਰਖਦਾ ਆਇਆ ਰਾਮ ਰਾਜੇ ।"

† † † † †

"ਸਤਿਜੁਗਿ ਤੈ ਮਾਣਿਓ ਛਲਿਓ ਬਲਿ ਬਾਵਨ ਭਾਇਓ ॥ ਤ੍ਰੇਤੈ ਤੈ ਮਾਣਿਓ ਰਾਮੁ ਰਘੁ-ਵੰਸੁ ਕਹਾਇਓ । ਦੁਆਪੁਰਿ ਕ੍ਰਿਸਨ ਮੁਰਾਰਿ ਕੰਸੁ ਕ੍ਰਿਤਾਰਥੁ ਕੀਓ ॥ ਉਗ੍ਰਸੈਣ ਕਉ ਰਾਜੁ ਅਭੈ ਭਗਤਹ ਜਨ ਦੀਓ ॥ ਕਲਿਜੁਗਿ ਪ੍ਰਮਾਣੁ ਨਾਨਕ ਗੁਰੁ ਅੰਗਦੁ ਅਮਰੁ ਕਹਾਇਓ ॥ ਸ੍ਰੀ ਗੁਰੂ ਰਾਜੁ ਅਬਿਚਲੁ ਅਟਲੁ ਆਦਿ ਪੁਰਖਿ ਫੁਰਮਾਇਓ ॥"

੨.

ਅਜ ਤੋਂ ਕੋਈ ਸਾਢੇ ਚਾਰ ਸੌ ਸਾਲ ਪਹਿਲੇ ਜਦੋਂ ਅਸੀ ਭਾਰਤ ਦੇ ਇਤਿਹਾਸ ਵਲ ਨਿਗਾਹ ਮਾਰਦੇ ਹਾਂ, ਤਾਂ ਸਾਡੇ ਲੂੰ ਕੰਡੇ ਹੋ ਜਾਂਦੇ ਹਨ । ਉਹਨੀ ਦਿਨੀਂ ਇਸ ਭਾਰਤ ਭੂਮੀ ਵੀਰ ਜਨਨੀ ਦੀ ਡਾਢੀ ਦੁਰਦਸ਼ਾ ਹੋ

ਰਹੀ ਸੀ। ਯਵਨ ਰਾਜ ਜ਼ੋਰਾਂ ਤੇ ਸੀ, ਹਿੰਦੂ ਸਤਾਏ ਜਾਂਦੇ ਤੇ ਥਾਂ ਥਾਂ ਦੁਖਾਏ ਜਾਂਦੇ ਸਨ। ਉਹਨਾਂ ਦੀਆਂ ਬਹੂ ਬੇਟੀਆਂ ਯਵਨ ਦਿਨ ਦੀਵੀਂ ਖੋਹ ਲੈ ਦੇ ਸਨ। ਯਵਨਾਂ ਦੇ ਨਿਤ ਦਿਹਾੜੇ ਦੇ ਹਮਲਿਆਂ ਨਾਲ ਸੋਨੇ ਦੀ ਚਿੜੀ ਭਾਰਤ, ਅੰਨ, ਜਨ, ਧਨ ਪੂਰਤ ਭਾਰਤ, ਦੀਨਾਂ ਦੀਨ ਪ੍ਰਾਧੀਨ ਹੋਈ, ਅਪਨੀ ਸੁਖ ਸੰਪਤਾ ਤੇ ਗੌਰਵ, ਲੁਟਾਕੇ ਵਿਦੇਸੀਆਂ ਦੀ ਲਿਤਾੜੀ ਕਰਮਾਂ ਨੂੰ ਰੋ ਰਹੀ ਸੀ। ਵਿਚਾਰੀ ਨੂੰ ਇਕ ਦਿਨ ਵੀ ਅਰਾਮ ਤੇ ਚੈਨ ਦਾ ਨਹੀਂ ਸੀ ਗੁਜ਼ਰਦਾ। ਕਦੀ ਬਾਬਰ ਚੜ੍ਹ ਆਉਂਦਾ ਸੀ, ਕਦੀ ਤੈਮੂਰ ਲੁਟ ਮਾਰ ਆ ਮਚਾਉਂਦਾ ਸੀ, ਕਦੀ ਨਾਦਰ ਸ਼ਾਹ ਆ ਕੜਕਦਾ ਸੀ ਤੇ ਕਦੀ ਅਬਦਾਲੀ ਪਾਪ ਲੀ ਵਰਤਾਕੇ ਹੂੰਝਾ ਫੇਰ ਜਾਂਦਾ ਸੀ। ਇਕ ਦਿਨ ਵੀ ਅਜੇਹਾ ਨਹੀਂ ਸੀ ਗੁਜ਼ਰਦਾ, ਜਦੋਂ ਲੋਕੀਂ ਸੁਖ ਦਾ ਸਾਹ ਲੈ ਸਕਣ। ਸੁਖ ਤੇ ਕਿਧਰੇ ਰਿਹਾ ਪੰਜਾਬ ਦੇ ਲੋਕਾਂ ਵਿਚ ਏਹ ਕਹਾਵਤ ਪ੍ਰਚਲਤ ਹੋ ਗਈ ਸੀ ਅਤੇ ਹੈਸੀ ਵੀ ਅਸਲੋਂ ਹੀ ਸਚ ਤੇ ਠੀਕ ਕਿ-

**"ਖਾਧਾ ਪੀਤਾ ਲਾਹੇ ਦਾ ਤੇ**

ਰਹਿੰਦਾ ਅਹਿਮਦ ਸ਼ਾਹੇ ਦਾ।"

ਉਸ ਸਮੇਂ ਦਾ ਚਿਤ੍ਰ, ਪਰਮ ਪੂਜਯ ਮਹਾਂ ਕਵੀ ਸ੍ਰੀ ਭਾਈ ਸੰਤੋਖ ਸਿੰਘ ਜੀ ਆਪਣੇ ਰਚਿਤ ਪੁਸਤਕ ਨਾਨਕ ਪ੍ਰਕਾਸ਼ ਵਿੱਚ ਇਉਂ ਚਿੱਤ੍ਰਤ ਕਰਦੇ ਹਨ:—

ਸੱਯਦ ਸ਼ੇਖ ਮੁਗਲ ਪਾਠਾਨ,
ਜ਼ਾਲਮ ਭਏ ਜਬੀ ਬਲਵਾਨ।
ਹਿੰਦੁਨ ਕੋ ਦੁਖ ਦਯੋ ਮਹਾਏ,
ਦੇਵਨ ਕੇ ਮੰਦਰ ਗਿਰਵਾਏ।
ਘੋਰ ਨਾਥ ਸੇ ਔਘੜ ਸਾਧੂ,
ਪੰਡਿਤ ਦਤ ਸੇ ਸੁਮਤਿ ਅਗਾਧੂ।
ਮਰਵਾ ਚੀਲਾਂ ਕੋ ਖੁਲਵਾਏ,
ਕੇਚਿਤ ਮੇਖੈਂ ਠੋਕ ਸੁਕਾਏ।
ਕੇਚਿਤ ਕੱਚੇ ਚੰਮ ਮੜ੍ਹਾਏ,
ਕੇਚਿਤ ਕੁਤਿਓਂ ਸੇ ਤੁੜਵਾਏ।
ਤੁਰਕ ਹੋਵਨਾ ਜਿਨ੍ਹੈ ਨ ਮਾਨਿਓ,
ਤਿਨਤਿਨਕੋਅਤਿਦੈਦੁਖਹਾਨਿਓ।
ਯਗ ਹਵਨ ਕੋਈ ਕਰਨ ਨ ਪਾਏ,
ਕਰੇ ਜੋਤਹਿੰਦੁਖਦੇਤਮਹਾਇ।
ਸੁੰਦਰ ਪਿਖੈਂ ਜਾਹ ਕੀ ਤਰਨੀ,

ਪਕਰ ਕਰੈਂ ਬਲਸੋਂ ਨਿਜ ਘਰਨੀ ।
ਕਾਜ਼ੀ ਰਿਸ਼ਵਤ ਲੈ ਕਰ ਸਾਰੇ,
ਸਾਚੇ ਕੋ ਝੂਠਾ ਕਰ ਡਾਰੇ ।

ਆਹ ! ਇਨਸਾਫ ਦੀ ਵਾਗ ਉਹਨਾਂ ਲੋਕਾਂ ਦੇ ਹਥਾਂ ਵਿੱਚ ਹੁੰਦੀ ਸੀ, ਜੋ ਇਨਸਾਫ ਦੇ ਨੇੜੇ ਤੀਕ ਢੁਕਣ ਦਾ ਨਾਉਂ ਨਹੀਂ ਲੈਂਦੇ ਸਨ ਤੇ ਜਿਨ੍ਹਾਂ ਸਬੰਧੀ ਪੂਜਯ ਭਾਈ ਗੁਰਦਾਸ ਜੀ ਨੇ ਇਹ ਰਾਇ ਦਿੱਤੀ ਹੈ:-"ਕਾਜੀ ਹੋਏ ਰਿਸ਼ਵਤੀ ਵੱਢੀ ਲੈਕੇ ਹੱਕ ਗੁਵਾਈ ।"

ਸਿੰਧ ਦੇ ਇਤਿਹਾਸ ਵਿੱਚ ਲਿਖਿਆ ਹੈ ਕਿ ਸਿੰਧ ਦੇ ਅਮੀਰ ਨੇ ਆਪਣੇ ਇੱਕ ਅਦਾਲਤੀ ਕਾਜ਼ੀ ਨੂੰ ਪੁਛਿਆ ਕਿ ਲੋਕੀਂ ਆਪ ਉੱਤੇ ਸ਼ਿਕੈਤ ਕਰਦੇ ਹਨ ਕਿ ਆਪ ਵੱਢੀ ਖਾਂਦੇ ਹੋ । ਅਗੋਂ ਕਾਜ਼ੀ ਸਾਹਬ ਨੇ ਜਵਾਬ ਦਿਤਾ ਕਿ ਹਜ਼ੂਰ ਮੈਨੂੰ ਮਦੱਈ ਤੇ ਮੁਦਾਲੈਹ ਕੋਲੋਂ ਹੀ ਕੁਝ ਮਿਲਦਾ ਹੈ, ਪਰ ਇਸ ਗਲ ਦਾ ਬਹੁਤ ਅਫਸੋਸ ਹੈ ਕਿ ਗੁਆਹ ਮੇਰੇ ਹੱਥੋਂ ਸੁਕੇ ਹੀ ਨਿਕਲ ਜਾਂਦੇ ਹਨ ।

ਇਸਤਰ੍ਹਾਂ ਦੀ ਹਾਲਤ ਜਦੋਂ ਦੁਨੀਆਂ ਦੀ ਹੋਈ ਤਾਂ ਦੁਖੀ ਹੋਈ ਹੋਈ ਭੂਮੀ ਅਕਾਲ ਪੁਰਖ

## ਅੰਤ੍ਰਯਾਮੀ ਦੇ ਚਰਨਾਂ ਵਿਚ ਪ੍ਰਾਰਥਕ ਹੋਈ :-

ਬਾਝਹੁ ਗੁਰੂ ਅੰਧੇਰ ਹੈ ਖਹਿ ਖਹਿ ਮਰਦੇ ਬਹੁਬਿਧਿ ਲੋਆ। ਵਰਤਿਆ ਪਾਪ ਜਗਤ ਤੇ ਧਉਲ ਉਡੀਣਾ ਨਿਸ ਦਿਨ ਰੋਆ। ਬਾਝ ਦਯਾ ਬਲ ਹੀਨ ਹੋਇ ਨਿਘਰ ਚਲਿਆ ਰਸਾਤਲ ਟੋਆ। ਖੜਾ ਇਕਤੇ ਪੈਰ ਤੇ ਪਾਪ ਸੰਗ ਬਹੁ ਭਾਰਾ ਹੋਆ। ਥੰਮੇ ਕੋਇ ਨਾ ਸਾਧ ਬਿਨ ਸਾਧ ਨਾ ਦਿਸੈ ਜਗ ਵਿਚ ਕੋਆ। ਧਰਮੁ ਧਉਲ ਪੁਕਾਰੈ ਤਲੈ ਖੜੋਆ।

ਭਈਅਧਿਕ ਜਬਐਸਵਿਰਾਮੀ। ਤਬਵਿਚਾਰਈਸਰ ਜਗਸੁਆਮੀ। ਪਾਲਨ ਹੇਤ ਸਨਾਤਨ ਨੇਤੇ। ਵੈਦਕ ਧਰਮ ਰਖਨ ਕੇ ਹੇਤੇ। ਆਪ ਪ੍ਰਭੂ ਗੁਰੂ ਨਾਨਕ ਰੂਪ। ਪ੍ਰਗਟ ਭਏ ਜਗ ਮੇ ਸੁਖ ਭੂਪ।

( ਸ੍ਰੀ ਨਾਨਕ ਪ੍ਰਕਾਸ਼ )

## ਸ੍ਰੀ ਸਤਿਗੁਰੂ ਨਾਨਕ ਦੇਵ ਜੀ ਨੇ ਧਰਨੀ ਦੀ ਪੁਕਾਰ ਸੁਣਕੇ -

"ਜਬ ਜਬ ਹੋਤ ਅਰਿਸਟ ਅਪਾਰਾ। ਤਬ ਤਬ ਦੇਹ ਧਰਤ ਅਵਤਾਰਾ।" ਤਥਾ ਧਰਮ ਚਲਾਵਨ ਸੰਤਉਬਾਰਨ। ਦੁਸ਼ਟ ਸਭਨ ਕੋ ਮੂਲ ਉਪਾਰਨ"।

## ਅਨੁਸਾਰ ਅਵਤਾਰ ਧਾਰਨ ਕੀਤਾ। ਸਤਿਗੁਰੂ ਜੀ ਨੇ ਉਸ ਸਮੇਂ ਨੂੰ ਅਪਣੀ ਸ੍ਵੈਰਚਨਾਂ ਦਵਾਰਾ ਇਉਂ ਕਲਮ ਬੰਦ ਕੀਤਾ ਹੈ:-

"ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖ ਕਰਿ ਉਡਰਿਆ। ਕੂੜੁ ਅਮਾਵਸ ਸਚੁ ਚੰਦ੍ਰਮਾ ਦੀਸੈ ਨਾਹੀ ਕਹ ਚੜਿਆ॥ ਹਉ ਭਾਲਿ ਵਿਕੁੰਨੀ ਹੋਈ॥ ਆਧੇਰੈ ਰਾਹੁ ਨ ਕੋਈ॥ ਵਿਚਿ ਹਉਮੈ ਕਰ ਦੁਖੁ ਰੋਈ॥ ਕਹੁ ਨਾਨਕ ਕਿਨਿ ਬਿਧਿ ਗਤਿ ਹੋਈ॥

ਭਾਈ ਗੁਰਦਾਸ ਜੀ ਫਰਮਾਂਦੇ ਹਨ:-

ਬਾਬਾ ਆਖੇ ਨਾਥ ਜੀ ਸਚ ਚੰਦ੍ਰਮਾ ਕੂੜ ਅੰਧਾਰਾ॥ ਕੂੜ ਅਮਾਵਸ ਵਰਤਿਆ ਹਉਂ ਭਾਲਣ ਚੜਿਆ ਸੰਸਾਰਾ॥ ਪਾਪ ਗਿਰਾਸੀ ਪ੍ਰਿਥਮੀ ਧਉਲ ਖੜਾ ਧਰ ਹੇਠ ਪੁਕਾਰਾ। ਬਾਝ ਗੁਰੂ ਡੁਬਾ ਜਗ ਸਾਰਾ

"ਕਲ ਹੋਈ ਕੁਤੇ ਮੁਹੀ ਖਾਜ ਹੋਯਾ ਮੁਰਦਾਰ ਗੁਜਾਈ।
ਰਾਜੇ ਪਾਪ ਕਮਾਵਦੇ ਉਲਟੀ ਵਾੜ ਖੇਤ ਕਉ ਖਾਈ।

ਜਦੋਂ ਆਪ ਜੀ ਨੇ ਇਉਂ ਦੁਨੀਆਂ ਦੀ ਵੇਦਨ ਨੂੰ ਅਨੁਭਵ ਕੀਤਾ ਤਾਂ ਘਰ ਬਾਰ ਛਡ, ਬਾਬਾ ਕਾਲੂ ਤੇ ਮਾਤਾ ਤ੍ਰਿਪਤਾਂ ਜੀ ਦੀਆਂ ਦੁਨੀਆਵੀ ਆਸਾਂ ਉਮੈਦਾਂ ਤੇ ਪਾਣੀ ਫੇਰਕੇ ਆਪ ਘਰੋਂ ਨਿਕਲ ਟੁਰੇ ਤੇ ਏਮਨਾ ਬਾਦ, ਭਾਈ ਲਾਲੋ ਗ਼ੀਬ ਕਿਰਤੀ ਦੇ ਘਰ, ਜਾਕੇ ਉਗ੍ਰ ਤਪ ਕੀਤਾ। ਯਥਾ:-

" ਰੇਤ ਅਕ ਅਹਾਰ ਕਰ
ਰੋੜਾਂ ਦੀ ਗੁਰ ਕਰੀ ਵਿਛਾਈ।
ਭਾਰੀ ਕਰੀ ਤਪਸਿਆ
ਵਡੇ ਭਾਗ ਹਰਿ ਸਿਉ ਬਣ ਆਈ।

ਜਦ ਆਪ ਜੀ ਨੇ ਅੰਤ੍ਰ ਧਿਆਨ ਹੋਕੇ ਸ੍ਰਿਸ਼ਟੀ ਵਲ ਨਿਗਾਹ ਮਾਰੀ ਤਾਂ ਆਪ ਜੀ ਪਾਸੋਂ ਭਾਰਤ ਦਾ ਆਰਤ-ਨਾਦ ਸੁਣਿਆ ਨ ਗਿਆਃ-

ਬਾਬਾ ਦੇਖੇ ਧਿਆਨ ਧਰ
ਜਲਦੀ ਸਭ ਪ੍ਰਿਥਵੀ ਦਿਸ ਆਈ॥
ਬਾਝਹੁ ਗੁਰੂ ਗੁਬਾਰ ਹੈ
ਹੈ ਹੈ ਕਰਦੀ ਸੁਣੀ ਲੁਕਾਈ।

† ‡ ‡ † ‡

ਦਾਵਾ ਅਗਨਿ ਬਹੁਤ ਤ੍ਰਿਣ ਜਾਲੇ
ਕੋਈ ਹਰਿਆ ਬੂਟ ਰਹਿਓਰੀ॥

ਆਪ ਜੀ ਦਾ ਗ਼ੀਬ ਨਿਵਾਜ ਦਿਲ ਏਹ

ਦਖੜੇ ਸਹਾਰ ਨ ਸਕਿਆ ਤੇ ਝਟ ਪਟ ਅੰਤਰ
ਧਿਆਨ ਹੋਕੇ ਬੇਨਤੀ ਵਿਚ ਜੁੜ ਗਿਆ:-
"ਹੇ ਪਤਿਤ ਪਾਵਨ ਨਾਥ! ਬਖਸ਼ ਲੈ, ਰਖ ਲੈ,
ਬਚਾ ਲੈ, ਪਾਰ ਲਾ ਲੈ ਹੇ ਸਾਂਈ:--

ਜਗਤ ਜਲੰਦਾ ਰਖ ਲੈ ਅਪਣੀ ਕਿਰਪਾ ਧਾਰ॥
ਜਿਤ ਦੁਆਰੈ ਉਬਰੈ ਤਿਤੈ ਲੈਹੁ ਉਬਾਰ॥

੩.

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮੁੜ ਧਰਮ ਪ੍ਰਚਾਰ ਕਰਨਾ ਅਰੰਭ ਕੀਤਾ ਅਤੇ ਲੋਕਾਂ ਨੂੰ ਦਯਾ, ਧਰਮ, ਸਤਿ, ਸੰਤੋਖ, ਯਗ, ਹਵਨ ਆਦਿ ਸ੍ਰੇਸਟ ਗੁਣਾਂ ਵਿਚ ਪ੍ਰਵਿਰਤ ਕੀਤਾ ਅਤੇ **"ਸਿੱਖ ਪੰਥ"** ਰੂਪ ਮਨੋਹਰ ਬ੍ਰਿਛ ਦੀ ਜੜ੍ਹ ਲਾਈ। ਆਪ ਜੀ ਦੇ ਪਿਛੋਂ ੮ ਗੁਰੂਆਂ ਨੇ ਇਸ ਪੌਦੇ ਨੂੰ ਇਸੇ ਸ਼ਕਲ ਵਿਚ ਕਾਇਮ ਰਖਣ ਲਈ ਬੜੇ ਬੜੇ ਯਤਨ ਕੀਤੇ ਅਤੇ ਇਸ ਦੀਆਂ ਜੜ੍ਹਾਂ ਵਿਚ ਅਪਣੀ ਸ਼ਾਹ ਰਗ ਦਾ ਖੂੰਨ ਪਾਕੇ ਇਸ ਨੂੰ ਸਿੰਚਿਆ। ਤਿਲਕ ਜੰਞੂ ਅਤੇ ਵੈਦਿਕ ਧਰਮ ਦੀ ਰਖਿਆ ਲਈ, ਸ੍ਰੀ ਗੁਰੂ ਤੇਗ ਬਹਾਦਰ ਧਰਮ ਹਿੰਦ ਦੀ ਚਾਦਰ ਨੇ ਦਿੱਲੀ ਵਿਚ ਜਾਕੇ ਸੀਸ ਦਿੱਤਾ:-

ਯਥਾ -- ਤਿਲਕ ਜੰਞੂ ਰਾਖਾ ਪ੍ਰਭ ਤਾਕਾ ।
ਕੀਨਾ ਬਡੋ ਕਲੂ ਮਹਿ ਸਾਕਾ ।
ਧਰਮ ਹੇਤ ਸਾਕਾ ਜਿਨਿ ਕੀਆ ।
ਸੀਸ ਦੀਆ ਪਰ ਸਿਰਰ ਨਾ ਦੀਆ ।
ਸਾਧਨ ਹੇਤ ਇਤੀ ਜਿਨ ਕਰੀ ।
ਸੀਸ ਦੀਆ ਪਰ ਸੀ ਨ ਉਚਰੀ ।
( ਸ੍ਰੀ ਦਸਮ ਗ੍ਰੰਥ )

ਪੰਥ ਦੀ ਵਾਗ, ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਸੋਢੀ ਸੁਲਤਾਨ ਨੇ ਸੰਭਾਲੀ। ਆਪ ਜੀ ਦੀ ਧਰਮ ਹਿਤਕਾਰਨੀ ਮਹਾ ਪਰ ਉਪਕਾਰਨੀ ਪਾਵਨ ਤ੍ਰਿਕਾਲਗਯ ਤੇ ਸਰਬਗਯ ਦ੍ਰਿਸ਼ਟੀ ਨੇ ਏਹ ਅਨੁਭਵ ਕੀਤਾ ਕਿ ਜੇ ਭਾਰਤ ਦੀ ਅਜੇਹੀ ਹਾਲਤ ਰਹੀ, ਤਾਂ ਉਹ ਦਿਨ ਦੂਰ ਨਹੀਂ, ਜਦੋਂ ਯਵਨ ਇਸਨੂੰ ਅਸਲੋਂ ਹੀ ਬਟ-ਬਾਦ ਕਰ ਦੇਣਗੇ। ਹਿੰਦੂ ਕੌਮ ਬਿਲਕੁਲ ਹੀ ਮੁਰਦਾ ਹੋ ਚੁਕੀਏ। ਜਾਤੀਯਤਾ ਇਸ ਵਿਚੋਂ ਉੱਕੀ ਹੀ ਨਸ਼ਟ ਹੋ ਚੁਕੀ ਏ। ਸ੍ਵੈ ਅਭਿਮਾਨ, ਸ੍ਵੈ ਸਤਿਕਾਰ, ਨਿਜ ਗੌਰਵ ਖੋ ਬੈਠੀ ਏ। ਇਸ ਦੇ ਧਰਮ ਮੰਦਰ ਮਿੱਟੀ ਵਿਚ ਮਿਲਾ ਦਿਤੇ ਗਏ ਹਨ; ਇਸਦੀਆਂ ਬਹੂ ਬੇਟੀਆਂ ਦੀ ਬੇਇਜ਼ਤੀ ਹੋ ਰਹੀਏ, ਭਾਰਤ ਦੇ ਲਾਲ ਤੇ ਕਮ ਦੇ ਨੌ ਨਿਹਾਲ ਬੱਚੇ ਗਜ਼ਨੀ ਦੇ ਬਾਜ਼ਾਰਾਂ ਵਿਚ ਟਕੇ

ਟਕੇ ਤੋਂ ਬਿਕ ਰਹੇ ਹਨ। ਪਰ ਆਹ! ਏਹ ਸਭ ਕੁਝ ਇਸ ਹਿੰਦੂ ਜਾਤੀ ਦੇ ਸੌਹੇਂ ਹੋ ਰਿਹਾ ਹੈ, ਫਿਰਵੀ ਕੀ ਮਜਾਲ ਜੋ ਇਸਦੇ ਦਿਲ ਵਿਚ ਰਤੀ ਤੇ ਮਲਾਲ ਪੈਦਾ ਹੋਵੇ। ਇਸਦੇ ਕੰਨ ਤੇ ਜੂੰ ਤਕ ਨਹੀਂ ਸਰਕਦੀ, ਕੋਈ ਉਫ਼ ਤਕ ਨਹੀ ਕਰਦਾ। ਇਸਤੋਂ ਹੋਰ ਕੀ ਆਸ ਹੋ ਸਕਦੀਏ ਪਰ ਇਸ ਦਾ ਬਚਾ ਕਰਨਾ ਵੀ ਜ਼ਰੂਰੀ ਹੈ।

"ਇਹੈ ਕਾਜ ਧਰਾ ਹਮ ਜਨਮੰ। ਸਮਝ ਲੇਹੁ ਸਾਧੂ ਸਭ ਮਨਮੰ।"

ਸਤਿਗੁਰੂਜੀ ਨੇ ਇਸਤਰਾਂ ਢੇਰ ਚਿਰ ਦੀ ਸੋਚ ਅਤੇ ਵਿਚਾਰ ਮਗਰੋਂ ਭਾਰਤ ਦੀ ਅਤੇ ਹਿੰਦੂ ਜਾਤੀ ਦੀ ਦਸ਼ਾ ਦਾ ਚੰਗੀ ਤਰਾਂ ਅਨੁਭਵ ਕਰਕੇ ਧਰਮ ਮਰਯਾਦਾ ਦੇ ਸਥਾਪਨ ਕਰਨ ਲਈ, ਜਿਸ ਬ੍ਰਿਛ ਦੀ ਜੜ੍ਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਲਾਈ ਸੀ, ਉਸਨੂੰ ਪਿਉਂਦ ਕਰਕੇ ਅਗੇ ਨਾਲੋਂ ਵਧੀਕ ਸੁਹਾਵਣਾ ਹਰਾ ਭਰਾ ਤੇ ਹਰ ਮਨ ਪਿਆਰਾ ਬਨਾਉਣ ਲਈ ਬਹੁਤ ਚਿਰ ਨੈਣਾ ਦੇਵੀ ਦੀ ਪਹਾੜੀ ਉਤੇ ਯਗ, ਹਵਨ ਆਦਿ ਉਗ੍ਰ ਤਪ ਕੀਤਾ ਤੇ ਸੰਮਤ ੧੭ ਪ੫ ਬਿਕ੍ਰਮੀ ਨੂੰ ਅੰਮ੍ਰਿਤ ਛਕਾਕੇ, ਚਾਰ ਵਰਨ ਦੇ ਇਕੋ ਭਾਈ ਬਣਾਕੇ ਚਾਰ ਵਰਨੀ ਹਿੰਦੂਆਂ

ਨੂੰ ਕੌਮੀਅਤ ਦੇ ਅਜੇਹੇ ਪਿਆਰ ਸੂਤ੍ਰ ਵਿਚ ਪਰੋਯਾ ਕਿ ਜਿਨ੍ਹਾਂ ਦੀ ਜਥੇਬੰਦੀ ਨੇ ਹਿੰਦੁਸ-ਤਾਨ ਦੀ ਕਾਇਆਂ ਹੀ ਪਲਟ ਦਿਤੀ। ਜਾਤੀ ਦੀ ਰਖਿਆ ਲਈ ਇਕ ਸੇਵਾ ਦਲ ਕਾਇਮ ਕਰਕੇ ਉਸਦਾ ਨਾਮ ਗੁਰੂ ਕੀ ਫੌਜ ਅਰਥਾਤ 'ਖਾਲਸਾ' ਰਖ ਦਿਤਾ ਤੇ ਜਿਸਨੂੰ ਆਪ ਜੀ ਨੇ ਇਕੋ ਹੀ ਮੰਤ੍ਰ ਪੜ੍ਹਾਯਾ:--

"ਧਰਮ ਚਲਾਵਨ ਸੰਤ ਉਬਾਰਨ।
ਦੁਸਟ ਸਭਨ ਕੋ ਮੂਲ ਉਪਾਰਨ"

ਸ੍ਰੀ ਭਾਈ ਸੰਤੋਖ ਸਿੰਘ ਸਾਹਿਬ ਦਸਦੇ ਹਨ ਕਿ ਜੇ ਆਪ ਅਜੇਹਾ ਨਾ ਕਰਦੇ ਤਾਂ ਕੀ ਹੋ ਜਾਂਦਾ:--

"ਛਾਇ ਜਾਤੀ ਏਕਤਾ, ਅਨੇਕਤਾ ਬਲਾਇ ਜਾਤੀ, ਧਾਇ ਜਾਤੀ ਕੁਚਲਤਾ ਕਤੇਬਨ ਕੁਰਾਨ ਕੀ। ਪਾਪ ਪ੍ਰਪੱਕ ਜਾਤੇ, ਧਰਮ ਧਸੱਕ ਜਾਤੇ, ਵਰਨ ਗਰੱਕ ਜਾਤੇ, ਸਹਿਤ ਵਿਧਾਨ ਕੀ। ਦੇਵੀ ਦੇਵ ਦੇਹੁਰੇ ਸੰਤੋਖ ਸਿੰਘ ਦੂਰ ਹੋਤੇ, ਰੀਤ ਮਿਟ ਜਾਤੀ ਕਥਾ ਵੇਦ ਔ ਪੁਰਾਨ ਕੀ। ਸ੍ਰੀ ਗੁਰੂ ਗੋਬਿੰਦ ਸਿੰਘ ਪਤਿਤ ਪਾਵਨ ਸੂਰ ਮੂਰਤੀ ਨਾ ਹੋਤੀ ਜੋ ਪੈ ਕਰੁਣਾ ਨਿਧਾਨ ਕੀ।"

ਗੁਰੂ ਜੀ ਤਾਂ ਆਏ ਹੀ ਇਸੇ ਲਈ ਸਨ ਕਿ ਅਲੋਪ ਹੋਈ ਯਗ ਹਵਨ ਦੀ ਮਰਯਾਦਾ ਮੁੜ ਇਸਥਿਤ ਕੀਤੀ ਜਾਇ। ਆਪ ਜੀ ਦੇ ਆਗ-ਮਨ ਸਬੰਧੀ ਵਹਿਲੋ ਕੇ ਭਾਈ ਗੁਰਦਾਸ ਜੀ ਆਪਣੀਆਂ ਵਾਰਾਂ ਵਿਚ ਲਿਖਦੇ ਹਨ:-

"ਕੂੜ ਕਪਟ ਸਭ ਛਪ ਗਿਆ, ਸਭ ਸਚ ਵਰਤਾਰਾ। ਫਿਰ **ਯੱਗ ਹੋਮ** ਠਹਰਾਇ ਕਰ ਨਿਜ ਧਰਮ ਸਵਾਰਾ।"

ਚੀਫ਼ ਖਾਲਸਾ ਦੀਵਾਨ ਦੇ ਇਕ ਪ੍ਰਸਿੱਧ ਉਪਦੇਸ਼ਕ ਭਾਈ ਹਰਨਾਮ ਸਿੰਘ ਜੀ 'ਸਚੀ ਮੁਹਬਤ' ਵਿਚ ਲਿਖਦੇਹਨ। "**ਯੱਗ ਹੋਮ** ਹੋਵਨਾ ਨਾ ਹਿੰਦ ਮੈਂ ਕੋਈ ਮੂਲ ਪਾਤਾ ਝੂਲਤੇ ਨਿਸ਼ਾਨ ਨਾਹੀ ਆਜ ਹਿੰਦਵਾਨ ਕੇ॥ ਕਹਿਤ ਹਰਨਾਮ ਸਿੰਘ ਇਸ ਮੇ ਨ ਝੂਠ ਜਾਨੋ ਤੀਰ ਜੌ ਨ ਛੂਟਤੇ ਗੋਬਿੰਦ ਸਿੰਘ ਜੁਆਨ ਕੇ॥"
ਸਾਹਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਯਗ ਹਵਨ ਨਾਲ ਅਜੇਹੀ ਪ੍ਰੀਤੀ ਸੀ ਕਿ ਆਪ ਜੀ ਨੇ ਸਵਾ ਲੱਖ ਦਮੜੇ ਦੀ ਸਮਗ੍ਰੀ ਇਕੱਤ੍ਰ ਕਰਕੇ ਨੈਣਾ ਦੇਵੀ ਦੇ ਮੰਦ੍ਰ ਸੌਹੇਂ ਹਵਨ ਕੀਤਾ।

ਜਦ ਕੇਸੋ ਦਾਸ ਜੀਨੇ ਹਵਨ ਕਰਨ ਸਬੰਧੀ ਸ੍ਰੀ ਗੁਰੂ ਜੀ ਨੂੰ ਕਿਹਾ ਤਾਂ ਆਪ ਜੀਨੇ ਆਪਣੀ ਸੰਮਤੀ ਇਉਂ ਪ੍ਰਗਟ ਕੀਤੀ:--

"ਏਹ ਤੋ ਧਰਮ ਹਮਾਰਾ ਸਾਰ। ਕਰਤ ਰਹੇ ਨ੍ਰਿਪ ਮੁਨਿ ਅਵਤਾਰ। ਸੋਤੇ ਹਮ ਵੀ ਕਰਨਾ ਚਾਹੈਂ। ਜਾਂਤੇ ਸਭ ਸ੍ਰਿਸ਼ਟੀ ਸੁਖ ਪਾਹੈ। ਇਕਤੋ ਹੈ ਦੁਖਭਿਖ ਅਤਿਭਾਰੀ। ਹੈ ਪੜ ਰਿਹੋ ਨਾ ਵਰਸਤ ਬਾਰੀ। ਦੂਸਰ ਭਾਰਤ ਵਰਸ਼ ਮੰ-ਝਾਰੇ। ਮਹਾ ਪਰੀ ਪੜ ਰਹੀ ਅਪਾਰੇ। ਤ੍ਰਿਤਏ ਜੋ ਨਰ ਨਾਰੀ ਆਰਜ। ਹੋਇ ਰਹੇ ਨਿਜ ਧਰਮੋਂ ਖਾਰਜ। ਪਾਪ ਕੁਕਰਮਨ ਮੈਂ ਅਤਿ ਲਾਗੇ। ਇਸੀ ਹੇਤ ਬਨ ਰਹੇ ਅਭਾਗੇ। ਜਗ ਹੋਮ ਲੋ ਸੁਕ੍ਰਿਤ ਜੇਹੈ। ਹਾਕਮ ਤੁਰਕ ਕਰਨ ਨਹੀਂ ਦੇਹੈ। ਹਮ ਜਬ ਹਵਨ ਯਗ ਕਰਵੈਹੈ। ਖੁਸ਼ ਹੋ ਘਨ ਜਲ ਬਹੁ ਬਰਸੈਹੈ। ਦੁਰਭਿਖ ਨਸੇ ਅੰਨ ਬਹੁ ਥੈਹੈਂ। ਸੁਕ੍ਰਿਤ ਸਭ ਕਰਨੇ ਲਗ ਜੈਹੈ। ਨਸੈ ਅਵਿਦਿਆ ਵਿਦਿਆ ਐਹੈ। ਸੂਰਵੀ-ਰਤਾ ਦ੍ਰਿੜ ਪ੍ਰਗਟੈਹੈ। ਵਰਨਾਸਰਮੀਜਨਹੈਜੇਤੇ। ਕਾਇਰਤਾ ਕਰ 'ਪੂਰਨ ਤੇਤੇ। ਉਨੈ ਹਵਨ ਕੀ ਪਵਨ ਲਗੈ ਜਬ। ਸ਼ੇਰ ਬਘਿਯਾੜਨ ਸੇ

ਹ੍ਵੈਹੈ ਸਭ। ਸੂਰ ਬੀਰਤਾ ਉਰ ਮੇ ਜਗ ਹੈ। ਧਰਮ ਪੁਰਾਤਨ ਕਰਨੇ ਲਗ ਹੈ। ਪ੍ਰਭਤਾ ਦੇਹ ਅਰੋਗ ਕ੍ਰਾਂਤੀ। ਵਿਜਯ ਗਯਾਨ ਸੰਤਿਤ ਸੁਖ ਦਾਤੀ। ਨਿਰਭੈਤਾ ਜਸ ਗੁਨ ਦੈਵੀ ਸਭ। ਹੋਹਿ ਪ੍ਰਾਪਤਿ ਗੁਰੂ ਘਰ ਮੈ ਤਬ। ਬਾਲਿਕ ਭਾਗਵਾਨ ਪ੍ਰਗਟੈਹੈ। ਰੋਗ ਸੀਤਲਾ ਆਦਿ ਨਸੈਹੈ। ਕਾਮਾਦਿਕ ਜੋ ਅਸੁਰੀ ਸੰਪਤ। ਯਗ ਹੋਮ ਕੋ ਪਿਖ ਕਰ ਕੰਪਤ। ਉਤਮ ਗੁਣ ਸਤਿ ਆਦਿਕ ਜੇਹੈ। ਬਾਵਨ ਕਹੇ ਵੇਦ ਰਿਗ ਮੇਹੈ। ਸੋ ਅਵੱਸ ਜਗ ਮੈ ਪ੍ਰਗਟੈਹੈ। ਹੋਮ ਯਗ ਬਿਧਵਤ ਜਬ ਥੈਹੈ।"

(ਪੰਥ ਪ੍ਰਕਾਸ਼ ਐਡੀਸਨ ੬)

ਸ੍ਰੀ ਗੁਰੂ ਜੀ ਨੇ ਸ੍ਰੀ ਮੁਖ ਦਵਾਰਾ ਉਚਾਰਨ ਕੀਤਾ ਹੈ-

"ਤਿਤ ਘਿਅ ਹੋਮ ਜਗ ਸਦ ਪੂਜਾ ਜਿਤੁ ਪਇਐ ਕਾਰਜ਼ ਸੋਹੈ ॥,,

ਹੋਰ ਅਨੰਤ ਪ੍ਰਮਾਣ ਹਨ, ਪਰ ਸਥਾਨਾਭਾਵ ਕਰਕੇ ਏਥੇ ਨਹੀ ਲਿਖੇ ਜਾ ਸਕਦੇ। ਉਪ੍ਰੋਕਤ ਪ੍ਰਮਾਣਾਂ ਤੋਂ ਚੰਗੀ ਤਰ੍ਹਾਂ ਸਿਧ ਹੋ ਜਾਂਦਾ ਹੈ ਕਿ ਸਤਿਗੁਰਾਂ ਦਾ ਅਵਤਾਰ ਧਰਮ ਨੂੰ

ਦ੍ਰਿੜ ਕਰਨ ਅਤੇ ਯਗ ਹਵਨ ਆਦਿ ਮਰਯਾਦਾ ਨੂੰ ਕਾਇਮ ਰਖਣ ਵਾਸਤੇ ਹੀ ਹੋਇਆ ਸੀ ॥ ਆਪ ਜੀਨੇ ਨਾ ਕੇਵਲ ਯਗ, ਹਵਨ ਦੀ ਰਖਿਆ ਹੀ ਕੀਤੀ ਸਗੋਂ ਆਪ ਆਦਰਸ਼ ਰੂਪ ਬਣਕੇ ਆਪਣੇ ਸ਼ਰਧਾਲੂ ਸਿਖਾਂ ਨੂੰ ਜਾਚ ਦਸੀ ॥

ਜਿਤਨਾ ਚਿਰ ਖਾਲਸਾ ਗੁਰੂ ਜੀ ਦੇ ਇਸ ਉਪਰੋਕਤ ਸਿਧਾਂਤ ਤੇ ਚਲਦਾ ਰਿਹਾ, ਉੱਤਨਾ ਚਿਰ ਖਾਲਸਾ ਜੀ ਦੀ ਦਿਨ ਦੂਣੀ ਉੱਨਤੀ ਹੁੰਦੀ ਰਹੀ ਪਰ ਜਦ ਖਾਲਸਾ ਜੀ ਨੂੰ ਰਾਜ ਭਾਗ ਪ੍ਰਾਪਤਿ ਹੋਯਾ ਅਤੇ ਨਾਲ ਹੀ ਖਾਲਸਾਜੀ ਦਾ ਕੋਈ ਧਾਰਮਿਕ ਆਗੂਨਾ ਰਿਹਾ, ਉਸ ਸਮੇ ਖਾਲਸਾ ਜੀ ਗੁਰੂ ਜੀ ਦੇ ਇਸ ਪਾਵਨ ਉਦੇਸ਼ "ਧਰਮ ਚਲਾਵਨ ਸੰਤ ਉਬਾਰਨ। ਦੁਸ਼ਟ ਸਭਨ ਕੋ ਮੂਲ ਉਖਾਰਨ" ਨੂੰ ਨਾ ਸਿਰਫ ਭੁਲਹੀ ਬੈਠਾ, ਸਗੋਂ ਆਪਹੀ ਸੰਤਾਂ ਨੂੰ ਦੁਖ ਦੇਣ ਦਾ ਕਾਰਨ ਬਣ ਗਿਆ। ਖਾਲਸਈ ਫੌਜਾਂ ਨੇ ਭਾਈਵੀਰ ਸਿੰਘ ਜੀ ਨੌਰੰਗਾਵਾਦੀਆਂ ਨੂੰ ਭਜਨ ਕਰਦਿਆਂ ਤੋਪਾਂ ਨਾਲ ਉਡਾਕੇ ਬੜ ਫਖਰ ਨਾਲ ਕਿਹਾ ਸੀ ਕਿ "ਵੀਰ ਸਿੰਘ ਜੇਹੇ ਅਸਾਂ ਮਾਰ ਦਿਤੇ ਨਹੀ ਛਡਣਾ ਸਾਧਤੇ ਸੰਤ

ਮੀਆਂ'' ਖਾਲਸਾ ਆਪਣੇ ਧਰਮ ਤੋਂ ਭ੍ਰਸ਼ਟ ਹੋ ਗਿਆ, ਦੇਸ਼ ਵਿਚ ਸੁਖ ਵਰਤਾਨ ਦੀ ਥਾਉਂ ਦੁਖ ਦਾ ਕਾਰਨ ਬਣ ਬੈਠਾ ਸਾਰੇ ਪੰਜਾਬ ਵਿਚ ਬੁਰਿਛਆਂ ਦਾ ਜ਼ੋਰ ਵਧ ਗਿਆ ਅਤੇ ਨੌਬਤ ਖਾਨਾ ਜੰਗੀ ਤੋਂ ਲੰਘਕੇ ਤਬਾਹੀ ਤੀਕ ਪਹੁੰਚ ਗਈ।

ਸ੍ਰੀ ਗੁਰੂ ਗੋਬਿੰਦ ਸਿੰਘ ਤੋਂ ਪਸ਼ਚਾਤ ਬਾਬੇ ਬੰਦੇ ਦੇ ਸਮੇਂ ਤਕ ਤਾਂ ਖਾਲਸਾ ਜੀ ਆਪਣੇ ਧਾਰਮਿਕ ਅਸੂਲਾਂ ਤੇ ਯਗ ਹਵਨ ਆਦਿ ਮਰਯਾਦਾ ਨੂੰ ਠੀਕ ਪਾਲਦੇ ਰਹੇ ਤੇ ਜਿਨ੍ਹਾਂ ਦੀ ਬਾਬਤ ਗਿਆਨੀ ਗਿਆਨ ਸਿੰਘ ਜੀ ਅੰਵ ਲਿਖਦੇ ਹਨ:—

ਕਬਿਤ ॥ ਸ੍ਰੀ ਗੁਰੂ ਦਸਮੇਸੈਂ ਬੰਦੇ ਪ੍ਰਯੰਤ ਬੇਅੰਤ ਸਿੰਘ ਥੀਏ ਜੋਊ ਸੋਊ ਚਾਲਐਸ ਥੇ ਚਲੇ। ਤਨ ਮਨ ਧਨ ਤਿਨੈਂ ਅਰਪੈ ਥੇ ਗੁਰੂ ਹਿਤ ਰਾਖਬੇਕੋ ਹਿੰਦ ਜਿੰਦਦੈਨ ਚਾਹੈ ਥੇ ਭਲੇ। ਲੋਭ ਰਾਜ ਸਾਜਕਾ ਬਿਆਪਿਓ ਦਰਾਜ ਤਿਨੈ ਸਮਰੈਂ ਪੈ ਕਮਰੈਂ ਕਸੀ ਥੀ ਅਮਰੈਂ ਵਲੇ। ਜਤ ਸਤ ਤਪ ਜਪ ਤੋਖ ਧਾਰੀ ਪਰਉਪਕਾਰੀ ਪਾਰੀ ਗੁਰੂ ਸਿੱਖੀ ਵਾਰੀ ਰੀਤ ਸਹਿ ਕੈ ਕਲੇ ॥ ੧੩ ॥

ਕਰੈਂ ਬੀਆ।ਬੱਤ ਹੇ ਤ ਕੀਆ ਹੀਆ ਨਾਂ ਚੁਰਾ-
ਨੇ ਥੇ। ਪਾਰਤੇ ਪਰਨ ਸ ਰਣਾਗਤੈਂ ਸਿਦੀਵਦਿਢ
ਹਰਨ ਅ ਰਿਨ ਵਿਗ ਮਰਨ ਪਛਾਨੈ ਥੇ। ਰਾਖਤੇ
ਭ੍ਰੋਸਾ ਪੂਰਾ ਗੁਰੂ ਕਰਤਾਰ ਪਰ ਨਿਜ ਕਰਨੀ
ਕੋਂ ਨੀਕੋ ਨਾ ਹੰਕਾਰ ਠਾਨੇਥੇ। ਨਾਮ ਕੇ ਜੱਪਯਾ
ਦੇਗ ਤੇਗ ਕੋ ਚੱਲਯਾ ਹਰਿ ਗਯਾਨ ਦਾਨ ਦੱਯਾ
ਸਿੰਘ ਛਾਨੇ ਨਾ ਪੁਰਾਨੇ ਥੇ ॥ ੧੭ ॥

† † † †

ਬਸਤ੍ਰ ਥੋਰ ਭੂਰ ਸ ਜਤ੍ਰੁਧਾਰੀ ਸੂਰ ਬਖਤਰ
ਅੰਗ ਜੰਗ ਵਖਤ ਸੁਧਾਰਤੇ। ਸੂੰਧ ਦਾੜ੍ਹੇ ਮੁਛ
ਅੱਛ ਦਸਤਾਰੇ ਸ੍ਵੇਤ ਸ੍ਵੱਛ ਕਟਿ ਪ੍ਰਤੱਛ ਕੱਛ
ਪੱਟ ਦ੍ਰਿਢ ਧਾਰਤੇ। ਅੰਗਰਖੀ ਗਰ ਭੂਰੇ
ਗਲਤੀ ਕਮਰ ਕਸੇ ਨਾਦਰੈਂ ਮ੍ਰਿਗੇਸ਼ ਖੇਸ ਚਾ-
ਦਰੈਂਕੀ ਧਾਰਤੇ। ਅੰਬਰੀ ਪਿਰੀਬਰੀ ਅਜੀਵਕਾ
ਰਖਤ ਓਢ ਕੰਬਰੀ ਸੇਪੰਬਰੀ ਕੀ ਛਬ ਛੀਨ
ਡਾਰਤੇ ॥ ੧੮ ॥

† † † †

ਕੀਰਤਨ ਕਥਾ ਪਾਠ ਗੁਰੂ ਗ੍ਰੰਥ ਜੀ ਕੇ
ਥਾਟ ਜੋੜ ਮੇਲ਼ ਠਾਟ ਰਾਠ ਕਾਠ ਮੇਲ

ਠਾਨੀਥੇ। **ਹੋਮ ਜੱਗ** ਕਰਵਾਤੇ ਪ੍ਰਸਾਦ ਬਟ-
ਵਾਤੇ ਰੌਣਕ ਰਖਾਤੇ ਗਾਤੇ ਸਬਦ ਜਬਾਨੀ ਥੇ।
ਦੇਤੇ ਜੋ ਕਿਸਾਨ ਆਨ ਲੇਤੇ ਸਿੰਘ ਮੋਦ ਮਾਨ
ਬੇਤੇ ਬ੍ਰਹਮ ਗਯਾਨੀ ਤੇ ਉਪਾਸਕ ਮਹਾਨੀ ਥੇ।
ਦਾਨੀ ਥੇ ਇਮਾਨੀਥੇ ਗੁਮਾਨੀ ਬੀਰ ਮਾਨੀ
ਥੇਸੁਦੇਵਗਨ ਸਾਨੀਥੇ ਬਦੇਹੀ ਸਮਗਯਾਨੀ ਥੇ।

ਉਪ੍ਰੋਕਤ ਪਰਮਾਣਾਂ ਨੂੰ ਪੜ੍ਹਕੇ ਪਤਾ ਲਗ ਸਕਦਾ ਹੈ ਕਿ ਪੁਰਾਣੇ ਸਿੰਘ ਕਿਤਨੇ ਪਵਿਤ੍ਰ ਅਤੇ ਸ਼ੁਧ ਅਚਾਰ ਵਾਲੇ ਭਜਨੀਕ, ਗਜਾਨੀ ਸੂਰਮੇ ਤੇ ਯੱਗ ਹੋਮ ਕਰਨ ਦੇ ਪਯਾਰੇ ਸਨ, ਫੇਰ ਜਦੋਂ ਅਜੇਹੇ ਮਹਾਂ ਪੁਰਸ਼ ਏਸ ਅਸਾਰ ਸੰਸਾਰ ਤੋਂ ਚਲਦੇ ਹੋਏ ਅਤੇ ਖਾਲਸਾ ਬਾਟਾਂ ਮਿਸਲਾਂ ਵਿਚ ਵੰਡਿਆ ਗਿਆ, ਪਰਸਪਰ ਪ੍ਰੇਮ (ਇਤਫਾਕ) ਖੰਭ ਲਾਕੇ ਉਡ ਗਿਆ, ਗੁਰ ਸਿਖੀ ਦੀ ਰੀਤ ਭੁਲ ਬੈਠੇ, ਚਪਾ ੨ ਜ਼ਮੀਨ ਤੇ ਲਹੂ ਡੋਲ੍ਹਕੇ ਪ੍ਰਾਪਤ ਕੀਤੀ ਹੋਈ ਖਾਲਸਾ ਸਲਤਨਤ ਆਪਸ ਦੀ ਫੁਟ ਦੇ ਕਾਰਣ ਤਬਾਹ ਕਰ ਬੈਠੇ। ਸਿਖ ਰਾਜ ਸਮਾਪਤ ਹੋ ਗਿਆ ਤੇ ਬਦੇਸ਼ੀ ਸਰਕਾਰ ਨੇ ਆ ਡੇਰੇ ਗਡੇ। ਗਜਾਨੀ ਗਜਾਨ ਸਿੰਘ ਜੀ ਓਸ ਪੁਰਾਤਨ ਸਮੇਂ ਦੀ ਸਿਖੀ

ਦਾ ਫੋਟੋ ਇਸਤਰਾਂ ਖਿਚਦੇ ਹਨਃ--

ਕਬਿੱਤ ॥ ਔਰੈਂ ਰੀਤ ਔਰੈਂ ਮੀਤ ਔਰੈਂ ਪ੍ਰਤੀਤ ਪ੍ਰੀਤਿ ਖਾਨ ਪਹਿਰਾਨ ਗਯਾਨ ਮਾਨ ਔਰੈਂ ਜਨ ਕੇ। ਡਾਰੇ ਦਸਤਾਰੇ ਸਾਫੇ ਭਾਰੇ ਹੈਂ ਸੰਭਾਰੇ ਅੱਛੈਂ ਕੱਛੈਂ ਤਜ ਗਏ ਧੋਤੀ ਸੂਥੂ ਤੰਗ ਤਨਕੈ। ਧਾਰੇ ਹੈਂ ਗਰਾਰੇ ਤੰਬੇ ਤਹਿਮਤਅਧਿਕ ਲੰਬੇ ਜਿਨੈਂ ਦੇਖ ਸਿੱਖੀ ਗਊ ਕੰਬੈ ਤੁਰਕ ਗਨ ਕੈ। ਸਿਖੀ ਦਸ਼ਮੇਸ਼ ਕੀ ਸੁ ਕੀਆ ਪਰਦੇਸ ਕੀ ਅਸਿੱਖੀ ਪਠੀ ਪੇਸ਼ਗੀ ਛਿਨਾਰ ਬਨ ਠਨਕੈ॥

† † † †

ਕੋਈ ਬਾਰ ਪਾਰੈ ਓਚੈਂ ਨਾਕ ਨੋਚੈਂ ਮੋਚਨ ਲੈ ਕੋਈ ਖੋਚੈਂ ਲਤਨ ਕੋ ਸੋਚੈਂ ਨ ਲਖਾਇ ਹੈਂ। ਕੋਊ ਦਾੜ੍ਹੈਂ ਹੀ ਉਖਾੜੈਂ ਮੂਛੈਂ ਪਾੜੈਂ ਝਾੜਨ ਜਿਉਂ ਪੂਛੈਂ ਸੇਤ ਛਾੜੈਂ ਕੋਊ ਸਾੜੈਂ ਦਵਾ ਲਾਇ ਹੈਂ। ਬਗਲੈਂ ਉਪਾਰੈਂ ਕੋਊ ਭੌਂਹੈਂ ਸੌਹੈਂ ਕੀ ਉਖਾਰੈਂ ਨਾਸਿਕਾ ਕੋ ਫਾਰੈਂ ਹਾਥ ਮਾਥ ਪੈ ਚਲਾਇ ਹੈਂ। ਸਿਖਨ ਕੇ ਪੂਤ ਮਜਬੂਤ ਸਿੰਘ ਨਾਮਵਾਰੇ ਹਾਇ ਵੇ ਕਸਾਈ ਰਹੇ ਸਿੱਖੀ ਗਊ ਘਾਇਹੈਂ।

ਨਿਜ ਤਿਯ ਤਜ ਕੁਲਟਾ ਬਿਭਚਾਰਨ ਮੁੜਿਓਂ ਸੰਗ ਰਮੈਹੈਂ ਜੇ । ਤਿਨ ਕੇ ਸੰਗੀ ਬਾਦ ਫਿਰੰਗੀ ਬਹੁਤ ਨਮਰਦ ਥਵੈ ਹੈਂ ਜੇ । ਸਿੰਘ ਸੁਨਹਿਰੀ ਕ ਬਜੇ ਵਾਰੇ ਤਿਨੈ ਮਸ-ਖਰੀ ਲੋਗ ਕਰੈਂ । ਸਟਮ ਹਿਆਉ ਸੁਕਰਮ ਧਰਮ ਤਜ ਪੈ ਕੁਕਰਮ ਮੈ ਸੋਊ ਮਰੈਂ ॥

* * * *

੪.

ਜਦੋਂ ਸਿਖ ਪੰਥ ਦੀ ਇਹ ਹਾਲਤ ਹੋ ਗਈ ਅਤੇ ਬੇਸ਼ੁਮਾਰ ਪਾਪ ਅਤੇ ਉਪਦ੍ਰਵ ਹੋਣ ਲਗ ਪਏ ਅਤੇ ਸਿਖ ਫੁਲਵਾੜੀ ਨਾਂ ਕੇਵਲ ਮੁਰਝਾ ਹੀ ਗਈ, ਸਗੋਂ ਮਨਮਤ ਰੂਪ ਖਿਜ਼ਾਂ ਨੇ ਤ-ਬਾਹ ਕਰ ਛਡੀ। ਸ੍ਰੀ ਗ੍ਰੰਥ ਸਾਹਿਬ ਅਲ-ਮਾਰੀ ਵਿਚ ਪਿਆਂ ਨੂੰ ਦੀਮਕ ਲਗ ਗਈ, ਗੁਰਬਾਣੀ ਪੜ੍ਹਨੀ ਲੋਕ ਉਕਾ ਹੀ ਛਡ ਬੈਠੇ। ਅਜੇਹੇ ਧੁੰਦੂਕਾਰ ਬਿਕਰਾਲ ਸਮੇਂ ਦੁਖੀ ਹੋਈ ਧਰਤੀ ਫਿਰ ਅਕਾਲ ਪੁਰਖ ਦੇ ਚਰਨਾਂ ਵਿਚ ਪ੍ਰਾਰਥਕ ਹੋਈ ਉਸ ਸਮੇਂ ਨੂ ਕਵੀ 'ਚੇਤਨ' ਜੀਨੇ ਇਉਂ ਦਸਿਆ ਹੈਃ--

'ਗੁਰੂ ਦਸਮੇਸ ਜੀ ਦੇ ਪਿਛੋਂ ਜਦ ਖਾਲਸੇ

ਨੇ ਛਡ ਦਿਤ ਰਾਹ ਤੇ ਕੁਰਾਹ ਆਨ ਮੱਲਿ-ਆ। ਬੁਰਛਿਆਂ ਨੇ ਲੁਟਮਾਰ ਦੇਸ ਵਿਚ ਖੂਬ ਕੀਤੀ, ਨਿਰਬਲਾਂ ਨਿਰਦੋਸਿਆਂ ਗ੍ਰੀਬਾਂ ਨੂੰ ਦਬਲਿਆ। ਅਤ ਦਾ ਤੇ ਰਬ ਦਾ ਹੈ ਵੈਰਮਸ਼-ਹੂਰ ਧੁਰੋਂ ਵਾਹਿਗੁਰੂ ਨੇ ਏਹਨਾਂ ਦਾ ਵੀ ਤਖਤਾ ਉਥਲਿਆ। ਫੇਰ ਕਲਜੁਗ ਵਿਚ ਸਤਿਜੁਗ ਲਾਨ ਲਈ ਉਸੇ ਜੋਤ ਨਿਜ ਰੂਪ ਰਾਮ ਸਿੰਘ ਘਲਿਆ।"

ਧਰਨੀ ਦੀ, ਗਊ ਗ੍ਰੀਬ ਅਤੇ ਸਿੱਖੀ ਦੀ ਪੁਕਾਰ ਸੁਣਕੇ ਸਤਿਗੁਰੂ ਰਾਮ ਸਿੰਘ ਜੀ ਨੂੰ ਭਾਰਤ ਦੇ ਦੁਖੜੇ ਦੂਰ ਕਰਨ ਲਈ ਭੇਜਿਆ। ਸੰਮਤ ੧੮੭੨ ਬਿਕ੍ਰਮੀ ਤਿਥਿ ਮਾਘ ਸੁਦੀ ਪੰਚਮੀ ਵਾਲੀ ਰਾਤ ਦਿਨ ਵੀਰਵਾਰ ਅੰਮ੍ਰਿਤ ਵੇਲੇ ਭੈਣੀ ਨਾਮੀ ਪਿੰਡ ਵਿਚ ਅਵਤਾਰ ਲੈਕੇ ਮੁੜ ਗੁਰੂ ਸਿਖ ਫੁਲਵਾੜੀ ਨੂੰ ਨਾਮ ਅੰਮ੍ਰਿਤ ਦੇ ਕੇ ਸਰਸਬਜ਼ ਤੇ ਸੁਰਜੀਤ ਕੀਤਾ। ਆਪ ਸੰਬੰਧੀ ਪ੍ਰਸਿਧ ਵਿਦਵਾਨ ਸ੍ਰੀਮਾਨ ਗਿਆਨੀ ਗਯਾਨ ਸਿੰਘ ਜੀ ਨੇ ਆਪਣੇ ਪੰਥ ਪ੍ਰਕਾਸ਼ ਵਿਚ ਇਉਂ ਦਸਿਆ ਹੈ:-

"ਹੁਕੇ ਛੁਡਵਾਏ ਰਖਵਾਏ ਕੇਸ ਮੋਨਿਯੋਂ ਕੇ

ਸੁਧਾ ਛਕ ਥਾਏ ਸਿਖ ਭਾਗ ਜਿਨੈ ਜਾਗਿਓ ॥ ਫੈਲਿਓ ਜਸ ਭਾਰੀ ਸਿੱਖ ਥੀਏ ਤਾਂਹਿ ਕੇ ਅਪਾ-ਰੀ ਸਿਖ ਪੰਥ ਬਿਰਧਾਯੋ ਨਾਮ ਰਸ ਪਾਗਿਓ ॥ ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ ਠਗੀ ਤਜ ਥੀਏ ਸੰਤ ਸਤਿਜੁਗ ਆਗਿਓ ॥"

ਸ੍ਰੀ ਸਤਿਗੁਰੂ ਰਾਮਸਿੰਘ ਜੀ ਦੀ ਮਰਯਾਦਾ ਅਤੇ ਆਪ ਜੀ ਦੇ ਹੋਰ ਅਨੇਕਾਂ ਪਰਉਪਕਾਰਜੋ ਆਪ ਜੀਨੇ ਸਿਖਧਰਮ ਤੇ ਭਾਰਤਭੂਮੀ ਤੇ ਕੀਤੇ ਹਨ, ਦਸਣ ਤੋਂ ਪਹਿਲਾਂ ਹੁਣ ਅਸੀਂ ਉਨ੍ਹਾਂ ਲੋਕਾ ਦੀ ਸ਼ੰਕਾ ਸਮਾਧਾਨਤਾ ਲਈ ਵਿਚਾਰ ਕਰਨਾਂ ਜਰੂਰੀ ਸਮਝਦੇ ਹਾਂ ਜੋ ਦਸਮੇ ਪਾਤ-ਸ਼ਾਹ ਨੂੰ ਆਖਰੀ ਪੇਸ਼ਵਾ ਦਸਕੇ ਗੁਰਿਆਈ ਦਾ ਸਿਲਸਿਲਾ ਸ੍ਰੀ ਗ੍ਰੰਥ ਸਾਹਿਬ ਤੇ ਖਤਮ ਕਰ ਦਿੰਦੇ ਹਨ। ਭਾਵੇਂ ਇਸ ਸਬੰਧੀ ਓਨ੍ਹਾਂ ਕੋਲ ਕੋਈ ਨਿਗਰ ਦਲੀਲ ਜਾਂ ਪ੍ਰਮਾਣ ਨਹੀਂ, ਪਰਫਿਰ ਵੀ ਉਹ ਇਕ ਦੋ ਦੋਹਰੇ, ਪੜ੍ਹਕੇ ਆਪਣੇ ਪੱਖਦੀ ਪ੍ਰੋੜਤਾ ਕਰਦੇ ਹਨ, ਉਹਦੋਹਰੇ ਏਹਹਨ 'ਆਗਿਆ ਭਈ ਅਕਾਲ ਕੀ ਤਬੀ ਚਲਾਯੋ ਪੰਥ। ਸਭ ਸਿਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ॥ ਗੁਰੂ ਗ੍ਰੰਥ ਜੀ ਮਾਨੀਓਂ ਪ੍ਰਗਟ ਗੁਰਾਂ

ਹੀ ਦੇਹ॥ ਜਿਨਕਾ ਹਿਰਦਾ ਸੁਧ ਹੈ ਖੋਜ ਸਬਦ ਮੈ ਲੇਹ॥

ਏਹਨਾਂ ਦੋਹਰਿਆਂ ਉਤੇ ਹੀ ਸਿੰਘ ਸਭੀਏ ਸਜਣਾਂ ਦਾ ਸਾਰਾ ਦਾਰੋਮਦਾਰ ਹੈ। ਭਾਵੇਂ ਏਹ ਦੋਹਰੇ ਕਿਸੇ ਵੀ ਗੁਰੂ ਜੀਦੇ ਮੁਖਵਾਕ ਨਹੀਂ ਅਤੇ ਨਾ ਹੀ ਦਸਮ ਗੁਰੂਜੀਨੇ ਕਿਤੇ ਉਚਾਰਨ ਕੀਤੇ ਹਨ, ਫਿਰਵੀ ਅਨਪੜ੍ਹ ਤੇ ਅਨਭੋਲ ਸਿਖਾਂ ਨੂੰ ਗਲਤ ਰਸਤੇ ਪਾਣ ਲਈ ਏਨ੍ਹਾਂ ਦੋਹ-ਰਿਆਂ ਨੂੰ ਸ੍ਰੀ ਮੁਖਵਾਕ ਹੀ ਦਸਿਆ ਜਾਂਦਾ ਹੈ। ਹਾਲਾਂ ਕਿ ਨਾ ਆਦ ਗ੍ਰੰਥ ਵਿਚ ਨਾ ਦਸਮ ਗ੍ਰੰਥ ਵਿਚ, ਨਾ ਪੁਰਾਤਨ ਸਿਖ ਇਤਿਹਾਸ, ਸੂਰਜ ਪ੍ਰਕਾਸ਼, ਪੰਥ ਪ੍ਰਕਾਸ਼, ਗੁਰ ਬਿਲਾਸ, ਸੌ ਸਾਖੀ, ਤੇ ਗੁਰਸੋਭਾ ਆਦਿ ਵਿਚ ਹੀ ਇਨ੍ਹਾਂ ਦਾ ਉਲੇਖ ਮਿਲਦਾ ਹੈ। ਫਿਰ ਇਹ ਪ੍ਰਸ਼ਨ ਪੈਦਾ ਹੁੰਦਾ ਏ ਕਿ ਏਹ ਦੋਹਰੇ ਕਿਸਨੇ ਘੜੇ ? ਕਿਵੇਂ ਪ੍ਰਚਲਤ ਹੋਏ ? ਅਸਾਂ ਇਸਤੇ ਵਿਚਾਰ ਕਰਨੀ ਹੈ, ਤਾਕਿ ਅਸਲੀ ਵਾਕਯਾਤ ਤੇ ਸਚਾਈ ਦੇ ਖੋਜੀ ਸਜਣਾਂ ਨੂੰ ਪਤਾ ਲਗ ਸਕੇ। ਜਦੋਂ ਅਸੀ ਸਿਖ ਧਰਮ ਦੇ ਪੁਸਤਕਾਂ ਵਲ ਨਿਗਾਹ ਮਾਰਦੇ ਹਾਂ, ਤਾਂ ਸਾਨੂੰ ਭਾਈ

ਪ੍ਰਹਿਲਾਦ ਸਿੰਘ ਜੀਦੇ ਰਹਿਤਨਾਮੇ ਵਿਚਇਸ ਸ਼ਕਲਦੇ, ਇੰਨ ਬਿੰਨਨਹੀਂ,ਕੁਝ ਕੁਝ ਮਿਲਦੇ ਜੁਲਦੇਦੋ ਦੋਹਰੇ ਮਿਲਦੇ ਹਨ,ਜੋ ਏਹ ਹਨ:-

"ਅਕਾਲ ਪੁਰਖ ਕੇ ਬਚਨ ਸਿਉਂ ਪ੍ਰਗਟ ਚਲਾਯੋ ਪੰਥ। ਸਭ ਸਿਖਨ ਕੋ ਬਚਨ ਹੈ ਗੁਰੂ ਮਾਨੀਓਂ ਗ੍ਰੰਥ। ਗੁਰੂ ਖਾਲਸਾ ਜੀ ਮਾਨੀਓਂ ਪ੍ਰਗਟ ਗੁਰੂ ਕੀ ਦੇਹ। ਜੋ ਸਿਖ ਮਿਲਬੋ ਚਹੈ ਖੋਜ ਇਨੋ ਮੈਂ ਲੇਹ॥" ਪਰ ਜਦੋਂ ਅਸੀ ਇਸ ਨੂੰ ਵਿਚਾਰ ਤਰਾਜੂ ਤੇ ਰਖਕੇ ਤੋਲਦੇ ਹਾਂ,ਤਾਂ ਇਸਦੀ ਸਚਾਈ ਦਾ ਚੰਗੀ ਤਰਾਂ ਨਿਰਣਾ ਹੋ ਜਾਂਦਾ ਹੈ।

ਇਸ ਰਹਿਤਨਾਮੇ ਦੇਦੋਹਰੇ ਅਤੇਚੌਪਾਈਆਂ ਚਾਲੀ ਹਨ ਅਤੇ ਇਸਦਾ ਆਰੰਭ ਏਨ੍ਹਾਂ ਪੰਗਤੀਆਂ ਤੋਂ ਹੁੰਦਾ ਏ:-

ਦੋਹਰਾ॥ ਅਬਦਲ ਨਗਰ ਬੈਠੇ ਗੁਰੂ ਮਨਮੈ ਕੀਆ ਵਿਚਾਰ। ਬੋਲਿਆ ਸਚਾ ਪਾਤਸ਼ਾਹ ਮੂਰਤਿ ਸ੍ਰੀ ਕਰਤਾਰ॥੧॥ ਹੁਕਮ ਹੋਯਾ ਪ੍ਰਹਿਲਾਦ ਸਿੰਘ ਬਿਪਜਾਤਹੰਸ ਗਾਇ।ਨਿਕਟ ਬੁਲਾਯਾ ਗੁਰੂ ਜੀ ਲੀਨੋ ਕੰਠ ਲਗਾਇ॥ ੨॥ਪੰਥ ਚਲਿਓ ਹੈ ਜਗਤ ਮੈਂ ਗੁਰੂ ਨਾਨਕ

ਪ੍ਰਸਾਦਿ । ਰਹਿਤ ਬਤਾਈਐ ਖਾਲਸੇ ਸੁਣੋ ਸਿੱਘ ਪ੍ਰਹਿਲਾਦ॥੩॥ ਇਸਦੇ ੨੪ ਵੇਂ ਅੰਕ ਵਿਚ ਏਹ ਦੋਹਰਾ ਔਂਦਾ ਏ:-

ਗੁਰੂ ਖਾਲਸਾ ਮਾਨੀਐ ਪ੍ਰਗਟ ਗੁਰੂ ਕੀ ਦੇਹ ॥ ਜੋਇ ਸਿਖ ਮਿਲਬੋ ਚਹੈ ਖੋਜ ਇਨੋ ਮੈ ਲੇਹ ॥ ੨੪ ॥ ਇਸ ਤੋਂ ਅਗੇ ਤੀਹਵੇਂ ਅੰਕ ਦਾ ਦੋਹਰਾ ਏਹ ਹੈ:-

ਅਕਾਲ ਪੁਰਖ ਕੇ ਬਚਨ ਸਿਉਂ ਪ੍ਰਗਟ ਚਲਾਇਓ ਪੰਥ । ਸਭ ਸਿਖਨ ਕੋ ਬਚਨ ਹੈ ਗੁਰੂ ਮਾਨੀਓ ਗ੍ਰੰਥ ॥੩੦॥ ਬਸ ਏਹਨਾਂ ਦੋਹ-ਰਿਆਂ ਉਤੇ ਹੀ ਸਾਡੇ ਸਿੰਘ ਸਭੀਏ ਵੀਰਾਂ ਦੀ ਟੇਕ ਹੈ, ਪਰ ਏਹਨਾਂ ਦੋਹਰਿਆਂ ਤੇ ਓਹਨਾਂ ਦੋਹਰਿਆਂ ਵਿਚ, ਜੋ ਅਜ ਕਲ ਪੜ੍ਹੇ ਜਾਂਦੇ ਹਨ. ਬਹੁਤ ਸਾਰਾ ਭੇਦ ਹੈ ।

ਪਰ ਜਦੋਂ ਅਸੀਂ ਇਸ ਰਹਿਤਨਾਮੇ ਨੂੰ ਪੜ੍ਹਦੇ ਹਾਂ ਤਾਂ ਸਾਨੂੰ ਤਾਂ ਏਹ ਇੰਨ ਬਿੰਨ ਹੀ ਨਕਲੀ ਤੇ ਕਿਸੇ ਨਵੀਨਖਾਲਸੇ ਦੀ ਹੀ ਰਚਨਾ ਜ ਪਦੀ ਹੈ । ਇਸਦੇ ਚਤਰ ਲਿਖਾਰੀ ਨੇ ਅਪਣੇ ਵਲੋਂ ਬੜਾ ਜਤਨ ਕੀਤਾ ਹੈ ਕਿ ਨਾਮਧਾਰੀ ਜੋ ਸਾਨੂੰ ਏਹ ਕਹਿਕੇ ਝੂਠਾਕਰਦੇ ਹਨ,ਜੋ ਸਾਨੂੰ

ਏਹ ਦੋਹਰੇ ਕਿਤੇ ਲਿਖੇ ਹੋਏ ਦਸੇ ? ਸੋ ਓਹਨਾਂ ਨੂੰ ਨਿਰੁਤ੍ਰ ਕਰਨ ਲਈ ਇਕ ਰਹਿਤਨਾਮਾ ਚੁਕ ਘੜਿਆ, ਤੇ ਜਿਸ ਵਿਚ ਓਹਨਾਂ ਦੋਹਰਿਆਂ ਦੇ ਭਾਵ ਦੇ ਦੋਹਰੇ ਇਸ ਲਈ ਕੁਝ ਪ੍ਰੀਵਰਤਨ ਕਰਕੇ ਲਿਖੇ ਜੋ ਇਸਦੀ ਸਚਾਈ ਤੇ ਕਿਸੇ ਨੂੰ ਕੁਝ ਸ਼ਕ ਨਾ ਭਾਸੇ। ਪਰ ਝੂਠਦੇ ਪੈਰ ਨਹੀਂ ਹੁੰਦੇ। ਇਸ ਰਹਿਤ ਨਾਮੇ ਨੂੰ ਪੁਰਾਤਨ ਜਤਾਣ ਲਈ ਇਸਦੇ ਚਤਰ ਲਿਖਾਰੀ ਨੇ ਅੰਕ ੩੫ ਵਿਚ ਇਸ ਰਹਿਤਨਾਮੇ ਦੇ ਬਨਾਣ ਦਾ ਸੰਮਤ ਦਿਤਾ ਹੈ, ਜਿਸ ਨੇ ਸਾਰਾ ਹੀ ਗੁੜ ਗੋਬਰ ਕਰ ਦਿਤਾ ਹੈ ਤੇ ਅਸਲੀ ਬਾਤ ਵੀ ਪ੍ਰਗਟ ਹੋਣੋ ਨਾ ਰਹਿ ਸਕੀ:-

ਸੰਮਤ ਸੱਤਰਾ ਸੈ ਭਏ ਬਰਸ ਬਵੰਜਾ ਨਿਹਾਰ।
ਮਾਘ ਵਦੀ ਥਿਤ ਪੰਚਮੀ ਵੀਰ ਵਾਰ ਸੁਭ ਵਾਰ ॥ ੩੫ ॥

ਬਸ ਸਾਨੂੰ ਕਿਸੇ ਹੋਰਸ ਪ੍ਰਮਾਣ ਦੀ ਲੋੜ ਨਹੀਂ, ਸ੍ਰੀਮਾਨ ਪ੍ਰਹਿਲਾਦਸਿੰਘ ਜੀਦਾ ਆਪਣਾ ਲਿਖਣਾ ਹੀ ਕਾਫੀ ਏ। ਰਹਿਤਨਾਮੇ ਦਾ ਕਰਤਾ ਲਿਖਦਾ ਹੈ ਕਿ ਸ੍ਰੀ ਦਸਮੇਸ ਪਾਤਸ਼ਾਹ ਜੀ ਨੇ ਮੈਨੂੰ ਸ੍ਰੀ ਅਬਚਲ ਨਗਰ(ਹਜੂਰ ਸਾਹਿਬ)ਵਿਖੇ

ਏਹ ਰਹਿਤਨਾਮਾ ਲਿਖਣ ਦਾ ਹੁਕਮ ਦਿਤਾ ਹੈ ਅਤੇ ਸ੍ਰੀ ਕਲਗੀਧਰ ਜੀ ਨੇ ਮੁਖਵਾਕ ਲਿਖ-ਵਾਯਾ ਹੈ, ਅਤੇ ਆਪ ਹੀ ਇਸਦੇ ਲਿਖਨ ਦਾ ਸੰਮਤ ੧੭੫੨ ਦਿੰਦਾ ਹੈ। ਜਿਸਤੋਂ ਇਸਦੀ ਸਚਾਈ ਦਾ ਚੰਗੀ ਤਰਾਂ ਪਤਾ ਲਗ ਜਾਂਦਾ ਏ। ਸੰਮਤ ੧੭੫੩ ਬਿ: ਨੂੰ ਸ੍ਰੀ ਗੁਰੂ ਜੀ ਨੇ ਤ੍ਰੀਯਾ ਚਰਿਤ੍ਰ ਪੂਰਣ ਕੀਤਾ,ਸੰਮਤ ੧੭੫੫ ਬਿਕ੍ਰਮੀ ਨੂੰ ਰਾਮ ਕਥਾ ਲਿਖੀ ਅਤੇ ਸੰ: ੧੭੫੬ ਬਿ: ਨੂੰ ਸ੍ਰੀ ਕੇਸਗੜ ਵਿਖੇ ਪ੍ਰੀਖਯਾ ਲੈਕੇ ਖਾਲਸਾ ਪੰਥ ਦੀ ਰਚਨਾ ਕੀਤੀ। ਸੰ: ੧੭੬੨ ਬਿ: ਨੂੰ ਸ੍ਰੀ ਮੁਕਤਸਰ ਦਾ ਯੁਧ ਫਤਹ ਕਰਕੇ ੧੩ ਕਤਕ ਨੂੰ ਸ੍ਰੀ ਦਮਦਮੇ ਸਾਹਿਬ ਪੁਜੇ। ਏਥੇ ਨੌ ਮਹੀਨੇ ਰਹਿਕੇ ਆਦਿ ਗ੍ਰੰਥ ਵਿਚ ਨਾਵੇਂ ਪਾਤ ਸ਼ਾਹ ਦੀ ਬਾਣੀ ਚੜ੍ਹਾਈ। ਸੰ: ੧੭੬੩ ਬਿ: ਨੂੰ ਦਖਣ ਦੀ ਤਿਆਰੀ ਕੀਤੀ ਅਖੀਰ ੬੩ ਵਿਚ ਪੁਜੇ ਤੇ ਇਥੇ ਦੋ ਵਰ੍ਹੇ ਰਹਿਕੇ ਸੰ: ੧੭ ੬੫ ਬਿ: ਨੂੰ ਕੌਤਕ ਰਚਾਕੇ ਅਲੋਪ ਹੋ ਗਏ। ਰਹਿਤਨਾਮ ਦਾ ਕਰਤਾ ਸੰ: ੧੭੫੨ ਬਿਕ੍ਰਮੀ ਨੂੰ ਆਪਣੇ ਰਹਿਤਨਾਮੇ ਵਿਚ, 'ਗੁਰੂ ਮਾਨਿਓ ਗ੍ਰੰਥ'' ਲਿਖਕੇ ਗੁਰੂ ਗ੍ਰੰਥ ਨੂੰ ਗੁਰਗਦੀ ਦੇਣੀ

ਲਿਖਦਾ ਹੈ, ਸ੍ਰੀ ਗ੍ਰੰਥ ਸਾਹਿਬ ਦੀ ਬੀੜ ਤਾਂ ਤਿਆਰ ਹੋਈ ਦਮਦਮੇ ਸਾਹਿਬ ਵਿਖੇ ਸੰ: ੧੭੬੩ ਵਿਚ ਰਹਿਤਨਾਮਾ ਬਣਿਆ, ਸੰ: ੧੭ ੫੨ ਵਿਚ ਦਮਦਮੀ ਬੀੜ ਤਿਆਰ ਹੋਨ ਤੋਂ ੧੧ ਸਾਲ ਪਹਿਲਾਂ ਕੇਹੜੀ ਬੀੜ ਨੂੰ ਗੁਰਿ-ਆਈ ਦਿੱਤੀ ? ਇਸਤੋਂ ਬਿਨਾਂ ਇਹ ਰਹਿਤ ਨਾਮਾ ਤਾਂ ਸ੍ਰੀ ਕਲਗੀਧਰ ਜੀ ਦੇਖਾਲਸਾ ਪੰਥ ਰਚਨ ਤੋਂ ਵੀ ੪ ਸਾਲ ਪਹਿਲਾਂ ਦਾ ਤਿਆਰ ਹੋਯਾ ਹੋਯਾ ਹੈ। ਓਹਨਾਂ ਦਿਨਾਂ ਵਿਚ, ਕੇਹੜੇ ਖਾਲਸੇ ਨੂੰ ਰਹਿਤ ਦਸਣ ਦੀ ਲੋੜ ਪਈ? ਤੇ ਕਦੋਂ ਗੁਰੂਜੀ ਅਵਚਲ ਨਗਰ ਪੁੱਜੇ ? "ਝੂਠੇ ਝੂਠ ਚੁਤਾਲ ਸੌ" ਦੀ ਕਹਾਵਤ ਅਨੁਸਾਰ, ਏਹਨਾਂ ਦੋਹਰਿਆਂ ਤੇ ਰਹਿਤਨਾਮੇਦਾਪੋਲਚੰਗੀ ਤਰਾਂ ਖੁਲ੍ਹ ਚੁਕਾ ਹੈ, ਹੁਣ ਅਸੀਂ ਇਸਤੇ ਹੋਰ ਕੁਝ ਵਧੀਕ ਨਹੀਂ ਲਿਖਣਾਚਾਂਹਦੇ ਤੇ ਅਸਲ ਗਲ ਦਸਕੇ ਇਸ ਲੇਖਨੂੰ ਸਮਾਪਤਕਰਦੇਹਾਂ।

੫.

ਅਬਚਲ ਨਗਰ ਤੋਂ ਸ੍ਰੀ ਗੁਰੂ ਜੀ ਨਿਕ-ਲਕੇ ਰੁਸਤਮ ਰਾਓ ਤੇ ਬਾਲੇ ਰਾਓ ਨੂੰ ਪੂੰਨੇ ਦੇ ਕਿਲੇ ਵਿਚੋਂ ਕਢਿਆ। ਪਹਿਲਾਂ ਥੋੜੀ

ਦੂਰ ਪੰਜਾਬ ਤੋਂ ਆ ਰਹੇ ਸਾਧੂਆਂ ਨੂੰ ਜੰਗਲ ਵਿਚ ਮਿਲੇ ਤੇ ਸੁਨੇਹਾ ਦਿਤਾ ਜੋ ਖਾਲਸੇ ਨੂੰ ਕਹਿਨਾ ਮੈ ਕਿਤੇ ਗਿਆ ਨਹੀ। ਏਥੋਂ ਆਪ ਸਤਿਗੁਰੂ ਜੀ ਪਟਿਆਲੇ, ਨਾਭੇ ਬਾਬਾ ਅਜਾ ਪਾਲ ਸਿੰਘ ਜੀ ਦੇ ਨਾਉਂ ਨਾਲ ਵਿਚਰੇ, (ਸ੍ਰੀ ਮਾਨ ਸ੍ਰ: ਕਾਹਨ ਸਿੰਘ ਜੀ ਦੇ ਨਿਸਚੇ ਅਨੁਸਾਰ) ਫਿਰ ਆਪਣੇ ਕੀਤੇ ਇਕਰਾਰ ਅਨੁ-ਸਾਰ, ਜੋ ਆਲਮ ਸਿੰਘ ਨਾਲ ਕੀਤਾ ਸੀ,:-

ਆਲਮ ਸਿੰਘ ਬੰਦ ਕਰ ਦੋਇ।
ਕਿਹਾ ਕਿ ਦਰਸ਼ਨ ਭੀ ਤੁਮ ਹੋਇ।
ਕਿਹਾ ਗੁਰੂ ਹਮ ਭੀ ਰਖਹਿਂ ਹਿਰਦੇ ਭਾਵਨੀ ਜੋਇ।
ਸ੍ਰੀ ਅੰਮ੍ਰਿਤਸਰ ਪਹੁਚਬੇ ਰਾਮ ਸ੍ਰਰੋਵਰ ਜੋਇ।
ਬੇਰ ਗਿਆਰਵੀਂ ਹਮ ਚਲ ਆਵਹਿ।
ਤਿਸਤੇ ਕੋਇ ਨ ਹਮ ਲਖ ਪਾਵਹਿ।
ਪੰਥ ਖਾਲਸਾ ਖੇਤੀ ਮੇਰੀ।
ਕਰਹੂੰ ਸੰਭਾਲਨ ਮੈਂ ਤਿਸ ਬੇਰੀ।

( ਗੁਰ ਪ੍ਰਤਾਪ ਸੂਰਜ )

ਸ੍ਰੀ ਹਜਰੋਂ ਵਿਖੇ ਸ੍ਰੀ ਸਤਿਗੁਰੂ ਬਾਲਕ ਸਿੰਘ ਜੀ ਨੂੰ ਦਰਸ਼ਨ ਦੇਕੇ ਗੁਰਤਾ ਅਰਪਨ ਕੀਤੀ

ਬਾਲਕ ਮ੍ਰਿਗੇਸ਼ ਤੇ ਵਸ਼ੇਸ਼ ਉਪਦੇਸ ਨਾਮ
ਯਦੀ ਨਰ ਨਾਰੀਲੈ ਅਪਾਰੀ ਭਵ ਤੈਤਰੇ ।
ਔਰ ਇਲਹਾਮ ਕਰਤਾਰ ਕਈ ਬਾਰ ਦਯੋ
ਨਾਮ ਦੈ ਉਧਾਰ ਕਰ ਜੀਵਨ ਕਾ ਤੂੰ ਖਰੇ।
ਐਪੈਗੁਰ ਦਸਮ ਦਰਸ ਦੈ ਜੋ ਕਹਿਓ ਤਾਂਹਿ
ਮੇਰੋ ਅਵਤਾਰ ਅੰਸ ਰਾਮ ਸਿੰਘ ਹੈ ਭਰੇ।
ਯਾਂਹਿਂਹੇਤ ਤਾਂਹਿ ਨਾਂਹਿ ਔਰਕਾਹਿਂਮਾਂਹਿਂਨਿਜ
ਸਕ੍ਤਿ ਰਖਾਈ ਗੁਰ ਵਾਕ ਦਿਢ ਥੇ ਧਰੇ।

ਸਤਿਗੁਰੂ ਦਸ਼ਮੇਸ਼ ਜੀਨੇ ਖਾਲਸਾ ਜੀ ਨੂੰ ਰਾਜ ਵਜਕ ਆਖਿਆ ਸੀ ਕਿ:-

ਰਾਮ ਸਿੰਘ ਮੇਰੋ ਹੋਇ ਨਾਮਾ।
ਬਾਢੀ ਸੁਤ ਭੈਣੀ ਕੋ ਧਾਮਾ।
ਤਿਸ ਮਹਿ ਨਾਮ ਸਿੰਘ ਮਮਸਾਰਾ।
ਦੇਸ ਮਾਲਵੇ ਮਹਿ ਅਵਤਾਰਾ।

ਆਦਿ ਬਚਨਾ ਅਨਸਾਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਾਦੁਭਾਵ ਹੋਯਾ। ਆਪ ਜੀਨੇ ਮੁੜ ਧਰਮ ਪ੍ਰਚਾਰ ਸ਼ੁਰੂ ਕੀਤਾ। ਸ੍ਰੀ ਦਸ-ਮੇਸ਼ ਜੀ ਦੀ ਅਲੋਪ ਹੋਈ ਹੋਈ ਮਰਯਾਦਾ ਨੂੰ ਨਾਮਰੂਪਜਲ ਦੇਕੇਪੁਨਰ ਸੁਰਜੀਤਕੀਤਾ।ਨਾਮ ਤੇ ਬਾਣੀ ਦਾ ਅਜੇਹਾ ਪ੍ਰਵਾਹ ਚਲਾਯਾ, ਕਿਅਠ

ਪਹਿਰ ਨਾਮ ਅਭਯਾਸ ਵਿਚ ਹੀ ਗੁਜ਼ਾਰਨ ਦੀ ਤਾਕੀਦ ਸਿਖਾਂ ਪ੍ਰਤੀ ਕੀਤੀ। ਓਨ੍ਹੀ ਦਿਨੀਂ ਗ੍ਰੰਥ ਸਾਹਿਬ ਦਾ ਪਰਚਾਰ ਉਕਾ ਹੀ ਨਹੀ ਸੀ ਰਹਿ ਗਿਆ। ਆਪ ਪਿੰਡਾਂ ਵਿਚ ਜਾਂਦੇ ਅਤੇ ਧਰਮਸਾਲਾਂ ਵਿਚ ਜਾਕੇ ਆਪਨੀ ਹਥੀਂ ਝਾੜੂ ਦੇਕੇ ਪੋਚਾ ਫੇਰ ਤੇ ਰੁਮਾਲ, ਮੰਜੀ ਸਾਹਿਬ ਧੋਕੇ ਗ੍ਰੰਥ ਸਾਹਿਬ ਦੀ ਸੇਵਾ ਕਰਕੇ, ਘਟਾ ਆਦਿ ਝਾੜਕੇ ਪਿੰਡ ਦੇ ਲੋਕਾਂ ਨੂੰ ਕਠੇ ਕਰਕੇ ਆਖਣਾ ਕਿ "ਭਾਈ ਕਿਉਂ ਪ੍ਰਮਾਤਮਾਂ ਤੋਂ ਬੇਮੁਖ ਹੋਕੇ ਆਪਣੇ ਇਸ਼ਟ ਨੂੰ ਛਡੀ ਬੈਠੇ ਹੋ? ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਪਣੀ ਅਪਾਰ ਕ੍ਰਿਪਾ ਦੁਆਰਾ ਗੁਰਬਾਣੀ ਦਾ ਸਮੁੰਦ੍ਰ ਰਚਿਆ ਹੈ ਅਤੇ ਏਸ ਵਿਚ ਥਾਂ ਥਾਂ ਭਜਨ ਦੀ ਮਹਿਮਾ ਲਿਖੀ ਹੋਈ ਹੈ। ਆਓ ਭਜਨ ਪੁਛਕੇ ਆਪਣਾ ਜਨਮ ਸੁਫਲਾ ਕਰੋ।" ਆਪਦੇ ਉਪ ਦੇਸ਼ ਅਤੇ ਦ੍ਰਸ਼ਨ ਵਿਚ ਕੋਈ ਅਜੇਹੀ ਸ਼ਕਤੀ ਸੀ ਕਿ ਜੇਹੜਾ ਪਾਮਰ ਤੋਂ ਪਾਮਰ ਪੁਰਸ਼ ਇਕ ਵਾਰੀ ਆਪ ਦੇ ਸਨਮੁਖ ਆ ਜਾਂਦਾ, ਭਜਨ ਪੁਛੇ ਬਿਨਾਂ ਨਹੀਂ ਸੀ ਰਹਿ ਸਕਦਾ। ਪਿੰਡਾਂ ਦੇ ਪਿੰਡ ਸਿੰਘ ਸਜ ਗਏ। ਜਿਥੇ ਕੋਈ ਗੁਰਬਾਣੀ

ਨੂੰ ਜਾਣਦਾ ਨਹੀ ਸੀ, ਓਥੇ ਦਿਨੇ ਰਾਤ ਗੁਰ ਬਾਣੀ ਦੀ ਧੁਨੀ ਹੋਣ ਲਗ ਪਈ ਸੀ। ਮੇਰਾ ਇਹ ਵਿਸ਼ਵਾਸ ਹੈ ਕਿ ਗੁਰੂ ਗੋਬਿੰਦ ਸਿੰਘ ਜੀ ਦੇ ਪਿਛੋਂ ਜੇਹੜਾ ਹਾਲ ਸਿੰਘ-ਧਰਮ ਦਾ ਹੋਯਾ ਸੀ ਜਿਸਨੂੰ ਉਤੇ ਚੰਗੀ ਤਰਾਂ ਦਿਖਾ ਦਿਤਾ ਹੈ, ਜੇ ਸਤਿਗੁਰੂ ਰਾਮਸਿੰਘ ਜੀ ਆਕੇ ਮੁੜ ਏਸਦੀ ਬਾਂਹ ਨਾ ਫੜਦੇ ਤਾਂ ਅਜ ਨੂੰ ਸਾਰਾ ਭਾਰਤ ਵਰਸ਼ ਈਸਾਈ ਹੋਯਾ ਨਜ਼ਰ ਔਂਦਾ। ਆਪਦਾ ਜਸ ਸੁਣਕੇ ਦੂਰੋਂ ਦੂਰੋਂ ਸੰਗਤਾਂ ਦਰਸ਼ਨ ਲਈ ਔਣ ਲਗੀਆਂ। ਥੋੜੇ ਚਿਰ ਵਿਚ ਹੀ ੭-੮ ਲਖ ਨਾਮਧਾਰੀ ਸਜ ਗਏ। ਆਪ ਜੀ ਦੀ ਰਹਿਤ ਬੜੀ ਕਠਿਨ ਹੈ। ਆਪ ਨੇ ਖਾਲਸਾ ਜੀ ਵਾਸਤੇ ਇਕ ਅਜੇਹਾ ਕਾਰਯ ਕਰਮ ਬਨਾਯਾ ਸੀ, ਜਿਸ ਵਿਚ ਦਿਨ ਅਤੇ ਰਾਤ ਦਾ ਬਹੁਤ ਸਾਰਾ ਹਿਸਾ ਈਸ਼੍ਵਰ ਦੀ ਉਪਾਸ਼ਨਾ ਵਿਚ ਹੀ ਬਤੀਤ ਹੋਵੇ ਆਪ ਨੇ ਇਕ ਹੁਕਮ (ਰਹਿਤ ਨਾਮਾ) ਸ੍ਰੀ ਭੈਣੀ ਸਾਹਿਬ ਤੋਂ ਭੇਜਿਆ ਸੀ, ਜਿਸ ਵਿਚ ਨਿਮਨ ਲਿਖਤ ਹੁਕਮ ਦਿਤਾ ਹੈ "ਪਹਿਰ ਰਾਤ ਰਹਿੰਦੀ ਤੇ ਉਠਣਾ ਜੰਗਲ ਜਾਣ ਸਮੇ ਜਲਦਾ ਗੜਵਾ ਨਾਲ ਲਿ-

ਜਾਣਾ ਦੋ ਵਾਰੀ ਮਾਂਜਣਾ, ਸ਼ੁਧ ਤੇ ਪਵਿਤ੍ਰ ਅਸ
ਥਾਨ ਤੋਂ ਮਿਟੀ ਲੈਕੇ ਪੰਜ ਵਾਰੀ ਅਰਕਾਂ ਤਾਈਂ
ਹਥ ਮਾਂਜਨੇ ਅਤੇ ਪੈਰਭੀ ਮਿਟੀ ਨਾਲ ਮਾਂਜਨੇ।
ਦਾਤਨ ਕਰਨੀ ਫੇਰ ਅਸ਼ਨਾਨ ਕਰਨਾ ਸਨੇ
ਕੇਸੀਂ, ਬਾਣੀ ਪੜ੍ਹਨੀ, ਜੇ ਕੰਠ ਨਾ ਹੋਵੇ
ਤਾਂ ਕੰਠ ਕਰਨੀ।

ਜਪੁ, ਜਾਪ, ਦੋਹਾਂ ਦੇ ਹਜਾਰੇ, ਰਹਿਰਾਸ,
ਆਰਤੀ ਸੋਹਿਲਾ, ਏਤਨੀ ਬਾਣੀ ਜਰੂਰ ਕੰਠ
ਕਰਨੀ।ਅਸ਼ਨਾਨ ਕਰੇ ਤੋਂ ਬਿਨਾਂ ਪ੍ਰਸਾਦ ਨਹੀਂ
ਛਕਣਾ। ਪ੍ਰਾਈ ਧੀ ਭੈਣ ਆਪਣੀ ਜਾਨਣੀ।
ਪ੍ਰਾਯਾ ਹਕ ਸੂਰ ਅਤੇ ਗਊ ਦੇ ਤੁਲ ਸਮਝਣਾ
ਧੀ ਭੈਣ ਦਾ ਪੈਸਾ ਨਹੀਂ ਲੈਣਾ, ਬੱਟਾ ਨਹੀ
ਕਰਨਾ, ਮਾਸ, ਸ਼ਰਾਬ ਨਹੀਂ ਛਕਣਾ, ਬਲਦ
ਖਸੀ ਨਹੀਂ ਕਰਨਾ, ਬੋਲ ਕਬੋਲ ਸਭਦਾਸੈਹ
ਜਾਣਾ, ਪੰਦ੍ਰਾਂ ਸੋਲਾਂ ਬਰਸਾਂ ਤੋਂ ਘਟ ਕੁੜੀ ਦਾ
ਵਿਆਹਨਹੀਂਕਰਨਾਅਠੇਪਹਿਰਭਜਨਕਰਨਾ।

ਜਪੁ, ਜਾਪ, ਹਜਾਰੇ, ਰਹਿਰਾਸ, ਸੁਖਮਨੀ
ਆਸਾ ਦੀ ਵਾਰ, ਕੀਰਤਨ ਸੋਹਿਲਾ, ਅਕਾਲ
ਉਸਤਤ, ਉਗ੍ਰਦੰਤੀ, ਚੰਡੀਦੀਵਾਰ ਦਾ ਪਾਠ
ਸੂਰਜ ਚੜ੍ਹਨ ਤੋਂ ਪਹਿਲਾਂ ਅਰੰਭ ਕਰਨਾ ਅਤੇ

ਸੂਰਜ ਦੀ ਟਿੱਕੀਨਾਲ ਭੋਗ ਪਾ ਦੇਨਾ। ਅਰੰਭ ਅਤੇ ਸਮਾਪਤੀ ਸਮੇਂ ਅਰਦਾਸ ਕਰਨੀ:—

ਹੇ ਸ਼ਕਤੀ ਮਾਤਾ, ਮੇਰੇ ਅੰਦ੍ਰ ਜੋ ਆਸੁਰੀ ਸੰਪਦਾ ਦੇ ਗੁਣ ਹਨ, ਏਹਨਾਂ ਦਾ ਨਾਸ ਕਰੀਂ ਅਤੇ ਖੋਟੇ ਸੁਭਾਵ ਵਾਲੇ ਜੋ ਜੀਵ ਹਨ,ਏਨ੍ਹਾਂ ਨੂੰ ਸੁਮੱਤ ਬਖਸ਼ੀਂ। ਹੇ ਜਗਦੰਬਾ ! ਮਹਾਂ ਮਲੇਛ ਦਾ ਨਾਸ ਕਰੀਂ। ਗਊ ਗ੍ਰੀਬ ਦੀ ਰਖਿਆ ਕਰੀਂ। ਆਪਣੇ ਸੰਤਖਾਲਸੇ ਦਾ ਪ੍ਰਕਾਸ ਕਰੀਂ। ਇਤਆਦਿਕ ਬੇਨਤੀ ਕਰਨੀ। ਹੋਰ ਪਾਠ ਭਾਵੇਂ ਅਗੇ ਪਿਛੇ ਹੋ ਜਾਇ ਪਰ ਚੰਡੀ ਦੀ ਵਾਰ ਦਾ ਸੂਰਜ ਦੀ ਟਿੱਕੀ ਨਾਲ ਭੋਗ ਪਾ ਦੇਣਾ, ਅਤੇ ਹਰ ਸਮੇਂ ਗੁਰੂ ਜੀ ਤੋਂ ਏਹ ਮੰਗ ਮੰਗਣੀ ਕਦੇ ਬੋਲਕੇ ਕਦੀ ਅੰਦ੍ਰ ਹੀ, ਕਿ ਹੇ ਗੁਰੂ ਜੀ ਅਸੀਂ ਪਾਪੀ ਅਪਰਾਧੀ ਜੀਊ ਹਾਂ। ਤੇਰਾ ਪਤਿਤ ਪਾਵਨ ਬਿਰਦ ਸੁਣਕੇ ਤੇਰੇ ਬੂਹੇ ਆਇ ਡਿਗੇ ਹਾਂ, ਸਾਨੂੰ ਅਪਣੀ ਕ੍ਰਿਪਾ ਕਰਕੇ ਗੁਰਮਤਿ ਦਾ ਖੈਰ ਪਾਉ, ਅਰ ਮਨੁਖਾਂ ਦਾ ਮੇਲਾ ਜਿਥੇ ਹੋਵੇ ਤਾਂ ਗੁਰਮੁਖਾਂ ਦਾ ਮੇਲਾ ਹੋਵੇ। ਮਨਮੁਖਾਂ ਦੀ ਸੰਗਤ ਤੋਂ ਰਖ ਲਈਂ। ਮਹਾਰਾਜ ਜਿਥੇ ਮੇਰਾ ਜੀਉ ਜਾਵੇ, ਤਿਥੇ ਰਖਯਾ ਕਰੀਂ, ਅਰ ਹੇ

ਗੁਰੂ ਮਹਾਰਾਜ ਜੋ ਤੈਂ ਗੁਰੂ ਰੂਪ ਧਾਰਕੇ ਹੁਕਮ ਦਿਤਾ ਹੈ ਗ੍ਰੰਥ ਸਾਹਿਬ ਮੈ ਸੋ ਆਪਨਾ ਹੁਕਮ ਸਦਾ ਲਈ ਮਨਾਈਂ। ਆਪਣੇ ਹੁਕਮਤੇਪ੍ਰਤੀਤ ਦਾ ਦਾਨ ਦਈਂ। ਦੂਜੇ ਭਾਇ ਤੋਂ ਰਖ ਲਈਂ, ਤੇਰਿਆਂ ਚਰਨਾਂ ਤੋਂ ਬਿਨਾਂ ਮੇਰੀ ਦੂਜੇ ਥਾਂ ਕਦੇ ਪ੍ਰੀਤ ਨਾ ਹੋਵੇ। ਹੇ ਮਹਾਰਾਜ ਸ੍ਵਾਸ ੨ ਤੇਰਾ ਨਾਮ ਚਿਤ ਆਵੈਨਾ ਦੁਖਵਿਚਵਿਸਰੀਨਾ ਸੁਖ ਵਿਚ ਵਿਸਰੀਂ, ਸਦਾ ਈ ਮੇਰੇ ਹਿਰਦੇ ਵਸੀਂ। ਬਿਨਾ ਤੇਰੇ ਨਾਮ ਤੋਂ ਕਿਸੇ ਪਦਾਰਥ ਦੀ ਭੁਖ ਨਾ ਰਹੇ। ਆਪਦੇ ਦਿਤੇ ਉਤੇ ਸੰਤੋਖ ਦਾ ਦਾਨ ਬਖਸੀਂ। ਏਹ ਮੰਗ ਮੰਗਣੀ ਸਾਰੇ ਕਾਰਜਰਾਸ ਹੋਣਗੇ। ਚੰਡੀ ਦੀ ਵਾਰ ਜਰੂਰ ਪੜ੍ਹਨੀ ਬੜਾ ਮਹਾਤਮ ਲਿਖਿਆ ਹੈ ਗੁਰੂ ਜੀਨੇ। ਜੰਗਲ ਹੋਣ ਤੋ ਪਹਿਲੇ ਟੋਆ ਪੁਟ ਲੈਣਾ, ਜੰਗਲ ਹੋਕੇ ਮਿਟੀ ਪਾ ਦੇਣੀ। ਸਤਿਗੁਰਾਂ ਦਾ ਹੁਕਮ ਹੈ ਜੰਗਲ ਵਲ ਦੇਖਣਾ ਨਹੀਂ, ਮਤ ਮਾਰੀ ਜਾਂਦੀ ਹੈ। ਰਹਿਤ ਮਰਯਾਦਾ ਸਭ ਨੇ ਰਖਣੀ" ਗੁਰੂ ਗੋਬਿੰਦ ਸਿੰਘ ਜੀਦਾ ਆਦੇਸ਼ ਉਪਰ ਭਲੀ ਪ੍ਰਕਾਰ ਲਿਖ ਆਏ ਹਾਂ ਓਸੇ ਦੀ ਪੂਰਤੀ ਗੁਰੂ ਜੀ ਨੇ ਕੀਤੀ ਜੈਸਾ ਕਿ" ਜਾਂਕੀ ਰਹਿਤ

ਨਾ ਜਾਣੀਐ ਗੁਰ ਮੰਤ੍ਰ ਨਹੀ ਰੀਤ। ਤਾਕਾ ਭੋਜਨ ਖਾਇਕੈ ਵਿਸਰੈ ਹਰਿ ਕੀ ਪ੍ਰੀਤ।"

ਪੁਨਹ--

'ਜਹਾਂ ਕਹਾਂ ਕਾ ਛਕੈ ਪ੍ਰਸਾਦਿ।
ਸਿਖ ਨਹੀ ਮੇਰਾ ਆਦਿ ਜੁਗਾਦਿ।'

ਪਾਠਕਾਂ ਨੂੰ ਏਹ ਤੇ ਨਿਸਚੇ ਹੋ ਹੀ ਚੁਕਾ ਹੈ ਜੋ ਇਸ ਕਲੂ ਕਾਲ ਮਹਾਂ ਬਿਕਰਾਲ ਵਿਚ ਓਹੀ ਸਜਣ ਪਾਰ ਲਗ ਸਕਣਗੇ ਜੋ ਵਕਤਦੇ ਮਾਲਿਕ ਬਾਹਰਵੇਂ ਸਤਿਗੁਰੂ ਦੀ ਸ਼ਰਨ ਵਿਚ ਆਕੇ ਉਸਦੇ ਦਸੇ ਹੋਏ, ਯਗ, ਹਵਨ, ਆਦਿ ਸੁਕ੍ਰਿਤ ਕਰਮਾਂ ਦੇ ਧਾਰਨੀ ਹੋਣਗੇ।

ਹਵਨ ਕਰਨ ਦੀ ਵਿਧੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਹਸਤ ਕਵਲਾਂ ਨਾਲ ਲਿਖੀ ਏ ਜੋ ਇਸ ਪੋਥੀ ਦੇ ਾਰੰਭ ਵਾਲੇ ਰਹਿਤ ਨਾਮੇ ਵਿਚ ਹੈ, ਪਰ ਮੈਂ ਏਥੇ ਕੇਵਲ ਏਹੀ ਦਸਣਾ ਹੈ ਜੋ ਹਵਨ ਦੀ ਸਮਗ੍ਰੀ ਵਿਚ ਕੀ ਕੀ ਚੀਜ ਪੈਂਦੀਏ। ਯਗ ਹਵਨ ਕਰਨ ਵੇਲੇ ੭ ਸਿੰਘ ਤਿਆਰ ਬਰ ਤਿਆਰ, ਬਾਣੀ ਦੇ ਨਿਤਨੇਮੀ, ਰਹਿਤ ਮਰਯਾਦਾ ਦੇ ਧਾਰਨੀ, ਸਣ ਕੇਸੀ ਅਸ਼ਨਾਨ ਕਰਨ। ਜੇ ਕਪਾਹ

ਬਸਤ੍ਰ ਹੋਣ ਤਾਂ ਉਨ੍ਹਾਂ ਨੂੰ ਵੀ ਧੋਣਾ ਜਰੂਰੀਹੈ, ਜੇ ਉਨਾਲੇ ਜਾਂ ਰੇਸ਼ਮ ਦੇ ਹੋਣ, ਤਾਂ ਇਨਾਂ ਧੋਤੇਹੀ ਪਰ ਨਿਰਮਲ ਹੋਣ ਤੇ ਵਰਤੋਂ ਵਿਚ ਆ ਸਕਦੇ ਹਨ।

ਹਵਨ ਕਰਨ ਵਾਲੀ ਜਗਾਨੂੰ ਚੰਗੀ ਤਰਾਂ ਲਿੰਬ ਪੋਚ ਲੈਣਾ ਮਿਟੀ ਨਾਲ। ਉਸ ਮਿਟੀ ਵਿਚ ਗੋਹਾ ਨਹੀ ਪੌਣਾ। ਲਕੜਾਂ ਹਵਨ ਵਿਚ, ਬੇਰੀ, ਪਲਾਹ ਜਾ ਚੰਨਣ ਦੀਆਂ ਪੌਣੀਆਂ। ਇਕ ਸਾਬਤ ਨਲੀਯੇਰ ਲੈਕੇ ਉਸ ਉਤੇ ਬਸਤ੍ਰ ਦੇਕੇ ਉਸ ਨੂੰ ਭਲੀ ਪ੍ਰਕਾਰ ਕਜਕੇ ਹਵਨ ਕੁੰਡ ਵਿਚ ਰਖ ਦੇਣਾ। ਹਵਨ ਦੀ ਅਗ ਨੂੰ ਫੂਕ ਨਹੀ ਮਾਰਨੀ। ਪਖੇ ਨਾਲਪ੍ਰਜ੍ਵਲਤ ਕਰਨੀ। ਹਵਨ ਦੀ ਸਮੱਗ੍ਰੀ ਏਹ ਹੈ। ਯਥਾ ਸ਼ਕਤੀ ਵਧ ਘਟ ਪਾਈ ਜਾ ਸਕਦੀ ਹੈ :—

੧ਚੰਦਨ ਸੁਰਖ, ੨ ਚੰਦਨ ਸਪੇਦ, ੩ ਛੜ ੪ ਮੁਥ੍ਰਾ ੫ ਇੰਦ੍ਰ ਜੌਂ ੬ ਭੋਜ ਪਤ੍ਰ ੭ ਸੁਪਾਰੀ ੮ ਦਾਖ (ਮੇਵਾ) ੯ ਛੁਹਾਰੇ ੧੦ ਗਰੀ ਖੋਪਾ ੧੧ ਬਦਾਮ, ੧੨ਗੁਗਲ, ੧੩ ਕੇਸਰ ੧੪ ਮੁਸ਼ਕ ਕਾਫੂਰ ੧੫ ਲੌਂਗ ੧੬ ਤਿਲ ੧੭ ਜੌਂ ਦੇਸੀ, ੧੮ ਕਸਤੂਰੀ ੧੯ ਸੰਧੂਰ ੨੦

ਲੈਚੀ ੨੧ ਘਿਓ, ੨੨ ਖੰਡ। ਬਸ ਧੂਪ ਤੇ ਹਵਨ ਦੀ ਸਮਗ੍ਰੀ ਵਿਚ ਏਹੀ ੨੨ ਚੀਜਾਂ ਪਾਣੀਆਂ।

ਵਿਸਥਾਰ ਅਗੇ ਹੀ ਬਹੁਤ ਜ਼ਿਆਦਾ ਹੋ ਚੁਕਾ ਹੈ। ਹੁਣ ਮੈਂ ਇਸ ਲੇਖ ਨੂੰ ਸਮਾਪਤ ਕਰਦਾ ਹੋਯਾ ਏਹ ਬੇਨਤੀ ਕਰਨੀ ਜਰੂਰੀ ਸਮਝਦਾ ਹਾਂ ਜੋ ਇਸ ਨਾਮਧਾਰੀਨਿਤਨੇਮ ਦੀ ਪਹਿਲੀ ਦੂਜੀ ਤੀਜੀ ਚੌਥੀਐਡੀਸ਼ਨ ਨਾਲੋਂ ਐਤਕੀ ਇਸ ਦੀ ਸੁਧਾਈ,ਛਪਾਈ,ਸਫ਼ਾਈ ਦਾ ਸ੍ਰੀਮਾਨ ਸੰਤ ਬਲਵੰਤ ਸਿੰਘ ਜੀ ਨੇ ਖਾਸ ਤੌਰ ਤੇ ਉਦਮ ਕੀਤਾ ਹੈ। ਪੁਸਤਕ ਦੇ ਪ੍ਰਚਾਰ ਦਾ ਸਹਰਾ ਨਾਮਧਾਰੀ ਟ੍ਰੈਕਟ ਸੁਸਾਇਟੀ ਦੇ ਸਿਰ ਹੈ, ਜੋ ਹੁਣ ਜ਼ਰਾ ਕਮਜ਼ੋਰ ਹੋ ਗਈ ਹੈ। ਮੈਂ ਆਸ਼ਾ ਕਰਦਾ ਹਾਂ ਕਿ ਇਸਨੂੰ ਫੇਰ ਮਜਬੂਤ ਕੀਤਾ ਜਾਵੇਗਾ-ਅੰਤ ਨੂੰ ਮੈਂ ਸਤਿਗੁਰ ਸਚੇ ਪਾਤਸ਼ਾਹ ਦਾ ਧੰਨਵਾਦ ਕਰਕੇ ਇਸਨੂੰ ਸਮਾਪਤ ਕਰਦਾ ਹਾਂ।

ਇੰਦ੍ਰ ਸਿੰਘ "ਚਕ੍ਰਵਰਤੀ" | ਸ੍ਰੀ ਭੈਣੀ ਸਾਹਿਬ
ਫਗਣ ੧੯੯੬

# ਰਹਿਤ ਨਾਮਾ

ਪਾਤਸ਼ਾਹੀ ੧੨

ੴ ਸਤਿਗੁਰ ਪ੍ਰਸਾਦ॥

ਲਿਖਤੁਮ ਰਾਮਸਿੰਘ, ਹੋਰਸੰਬੂਹ ਖਾਲਸਾਜੀ ਭੈਣੀਦਾ ਸੰਬੂਹਖਾਲਸੇ ਜੀ ਕੋ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ॥

ਹੋਰ ਰਹਿਤਨਾਮਾ ਸੰਬੂਹ ਸੰਗਤ ਦੇ ਵਾਸਤੇ ਲਿਖਿਆ ਭੈਣੀ ਤੇ॥ ਪਿਛਲੀ ਰਾਤ ਉਠਕੇ ਗੜਵਾ ਲਜਾਇ ਕਰ ਮਦਾਨੇ ਹੋਇ ਔਣਾ ਦੋਵਾਰੀ ਗੜਵਾ ਮਾਂਜਨਾ ਮਦਾਨ

ਬਸਤ੍ਰ ਲਾਹਿ ਕੇ ਜਾਨਾ ਦਾਤਨ
ਕਰਨੀ ਫੇਰ ਇਸ਼ਨਾਨ ਕਰਨਾ
ਬਾਣੀ ਪੜਨੀ ਜੇ ਕੰਠ ਨਾ ਹੋਵੇ
ਤਾਂ ਕੰਠ ਕਰ ਲੈਣੀ ਸਰਬ ਮਾਈ
ਬੀਬੀ ਬੁੱਢੇ ਬਾਲੇ ਨੇ ਜਪ ਜਾਪ
ਦੁਹਾਂ ਦੇ ਹਜਾਰੇ ਸਬਦ ਕੰਠ ਕਰਨੇ
ਰਹਿਰਾਸ ਆਰਤੀ ਸੋਹਿਲਾ ਏਤਨੀ
ਬਾਣੀ ਕੰਠ ਕਰਨੀ ਜਰੂਰ ਤੇ
ਇਸ਼ਨਾਨ ਕਰੇ ਤੇ ਬਿਨਾ ਪ੍ਰਸਾਦ
ਨਹੀਂ ਛਕਣਾ ਸੀਲ ਸੰਤੋਖ ਸਭਨੇ
ਰਖਣਾ ਭਜਨ ਅਠੋ ਪਹਿਰ ਕਰਨਾ,
ਗੁਰੂ ਸਚੇ ਦਾ, ਹੋਰ ਪਰਾਈ ਧੀਅ
ਭੈਣ ਆਪਣੀ ਜਾਨਣੀ। ਪਰਾ-
ਇਆ ਹੱਕ ਗੁਰੂ ਜੀ ਨੇ ਅਗੇ ਹੀ
ਲਿਖ ਛਡਿਆ ਹੈ। ਹਕ ,ਪਰਾਇਆ

ਨਾਨਕਾ ਉਸ ਸੂਅਰ ਉਸ ਗਾਇ ॥
ਜੇ ਕੋਈ ਭਜਨ ਪੂਛਕੇ ਨਾ ਕਰੂਗਾ
ਉਸਦਾ ਮੂਹ ਦੂਹੀ ਜਹਾਨੀ ਕਾਲਾ
ਹੋਊਗਾ ॥ ਹੋਰ ਕਿਸੇ ਦਾ ਬੋਲ
ਕਬੋਲ ਸਹਿ ਜਾਣਾ ਸਭਦਾ ਜੇ
ਕੋਈ ਮਾਰੇ ਕੁਛ ਤਾਂ ਭੀ ਖਿਮਾਂ
ਕਰਨੀ ਤੁਸਾਂ ਦਾ ਰੱਛਕ ਗੁਰੂ ਹੈ
ਹਰ ਬਖਤ ਤੁਸੀ ਬਹੁਤ ਅਪਣੀ
ਭੁਲਾਈ ਛਪਾਉਣ ਦੀ ਕਰਨੀ ॥
ਹਰ ਬਖਤ ਦਵਾਨ ਲਾਉਣਾ ਹਰਿ
ਕੀਰਤਨ ਸਬਦ ਕਰਨਾ ਜੇਕਰ
ਜਗ ਕਰਨਾ ਚੌਕੇ ਵਿਚ ਚਰਨ
ਧੋਇ ਬੜਨਾ ॥ ਅਰ ਹੋਮ ਬੀ
ਕਰਨਾ ਪਹਿਲੇ ਚੌਕਾ ਦੇਣਾ ॥ ਹੋਮ
ਦੀ ਜਗਾ ਲਕੜੀ ਹੋਮ ਬਿਚ

ਪਲਾਸ ਦੀ ਪਾਉਣੀ ਜਾਂ ਬੇਰੀ ਦੀ
ਪਾਉਣੀ ਫੂਕ ਨਹੀ ਮਾਰਨੀ, ਹੋਮ
ਦੀ ਅੱਗ ਨੂੰ ਪਖੀ ਨਾਲ ਝਲਨਾਂ
ਪੰਜ ਆਦਮੀ ਹੋਮ ਵਿਚ ਪੋਥੀਆਂ
ਉਤੇ ਬਾਨੀ ਪੜਨੀ ॥ ਚਉਪੀ
ਜਪ, ਜਾਪ, ਚੰਡੀ ਦੀ ਵਾਰ
ਉਗ੍ਰਦੰਤੀ, ਚੰਡੀ ਚਰਿਤ੍ਰ ਅਕਾਲ
ਉਸਤਤ ਛੇਵਾਂ ਆਦਮੀ ਅਹੂਤੀ
ਪਾਵੇ ਸਤਵਾਂ ਮਗਰੋਂ ਨਾਲ ਜਲਦਾ
ਛਿਟਾ ਦੇਵੇ ਬੇੜਾ ਬੇੜਾ ਜੋ ਕੋਈ
ਮੰਦਾਕਰਮ ਕਰੇਜਾਗੀ ਚੋਰੀਕਾ ਕਿਸੇ
ਥਾਂ ਦੀਵਾਨ ਬਿਚਨਹੀ ਬੜਨ ਦੇਣਾ
ਜੇਕਰ ਜੋਰਾਬਰ ਹੋਵੇ ਤਾਂ ਸਭਨਾਂ
ਨੇ ਏਹੁ ਅਰਦਾਸ ਕਰਨੀ ਜੀ ਹੇ
ਗੁਰੂਜੀ ਏਹੁ ਆਦਮੀ ਏਥੇ ਆਉਣ

ਜੋਗਾ ਹੀ ਨਾ ਰਹੇ। ਹੋਰ ਜੀ ਮੇਰੀ ਮਤ ਥੋੜੀ ਹੈ। ਤੁਸੀਂ ਆਪ ਹੀ ਸਭ ਕੁਛ ਸਮਝ ਲੈਣਾ॥ ਹੋਰ ਜੀ ਸਭ ਨੇ ਹਥ ਜੋੜਨੇ ਪਰਮੇਸਰ ਅਗੇ। ਜੋ ਹੇ ਮਹਾਰਾਜ! ਸਾਡਾ ਧਰਮ ਬਣਿਆ ਰਹੇ ਜੀ। ਹੋਰ ਕਛਾਂ ਰਖ ਣੀਆਂ ਪਾਉਂਚਾ ਪਾਇਕੇਲਹੁਣਾਹੋਰ ਕਿਸੇ ਦਾ ਮੰਦਾਕਰਮ ਛਪਉਣਾਨਹੀ ਹੋਰ ਜੀ ਕਿਸੇ ਨੇ ਧੀ ਭੈਣ ਦਾ ਪੈਸਾ ਨਹੀ ਲੈਣਾ ਬਟਾ ਨਹੀ ਕਰਨਾ ਸਦਾ ਗੁਰੂਗੁਰੂਜਪਦੇ ਰਹਿਣਾ॥ਸਾਰੇਬਹੀਰ ਨੂੰਇਹੁ ਹੁਕਮ ਸੁਣਾ ਦੇਣਾਂ ਜੋ ਪੰਦਰਾ ਸੋਲਾਂ ਬਰਸ ਤੇ ਘਟ ਕੋਈ ਨਾ ਕੁੜੀ ਬਿਆਹੇ। ਦਾਰੂ ਮਾਸ ਨਹੀ ਖਾਣਾ ਪੀ ਣਾ। ਖੌਫਰਖਣਾ ਗੁਰੂ ਦਾ ਹਰਦਮ।

# ਜਪੁਜੀ ਸਾਹਿਬ

ੴ ਸਤਿਨਾਮੁ ਕਰਤਾ ਪੁਰ
ਨਿਰਭਉ ਨਿਰਵੈਰੁ ਅਕਾਲ ਮੂਰ
ਅਜੂਨੀ ਸੈਭੰ ਗੁਰਪ੍ਰਸਾਦਿ ॥ ਜਪੁ ॥
ਆਦਿ ਸਚੁ ਜੁਗਾਦਿ ਸ
ਹੈਭੀ ਸਚੁ ਨਾਨਕ ਹੋਸੀ ਭੀ ਸ
॥ ੧ ॥
ਸੋਚੈ ਸੋਚਿ ਨ ਹੋਵਈ ਜੇ ਸੋ
ਲਖ ਵਾਰ ॥ ਚੁਪੈ ਚੁਪ ਨ ਹੋਵਈ
ਜੇ ਲਾਇ ਰਹਾ ਲਿਵਤਾਰ॥ ਭੁਖਿਆ
ਭੁਖ ਨ ਉਤਰੀ ਜੇ ਬੰਨਾ ਪੁਰੀਆ
ਭਾਰ ॥ ਸਹਸ ਸਿਆਣਪਾ ਲ

ਹੋਇ ਤ ਇਕ ਨ ਚਲੈ ਨਾਲਿ ॥
ਕਿਵ ਸਚਿਆਰਾ ਹੋਈਐ ਕਿਵ
ਕੂੜੈ ਤੁਟੈ ਪਾਲਿ ॥ ਹੁਕਮਿ ਰਜਾਈ
ਚਲਣਾ ਨਾਨਕ ਲਿਖਿਆ ਨਾਲਿ
॥ ੧ ॥
ਹੁਕਮੀ ਹੋਵਨਿ ਆਕਾਰ ਹੁਕਮੁ ਨ
ਕਹਿਆ ਜਾਈ ॥ ਹੁਕਮੀ ਹੋਵਨਿ
ਜੀਅ ਹੁਕਮਿ ਮਿਲੈ ਵਡਿਆਈ ॥
ਹੁਕਮੀ ਉਤਮੁ ਨੀਚੁ ਹੁਕਮਿ ਲਿਖਿ
ਦੁਖ ਸੁਖ ਪਾਈਅਹਿ ॥ ਇਕਨਾ
ਹੁਕਮੀ ਬਖਸੀਸ ਇਕਿ ਹੁਕਮੀ
ਸਦਾ ਭਵਾਈਅਹਿ ॥ ਹੁਕਮੈ ਅੰਦਰਿ
ਸਭੁ ਕੋ ਬਾਹਰਿ ਹੁਕਮ ਨ ਕੋਇ ॥
ਨਾਨਕ ਹੁਕਮੈ ਜੇ ਬੁਝੈ ਤ ਹਉਮੈ
ਕਹੈ ਨ ਕੋਇ ॥ ੨ ॥

ਗਾਵੈ ਕੋ ਤਾਣੁ ਹੋਵੈ ਕਿਸੈ
॥ ਗਾਵੈ ਕੋ ਦਾਤਿ ਜਾਣੈ ਨੀਸਾਣੁ ॥
ਗਾਵੈ ਕੋ ਗੁਣ ਵਡਿਆਈਆ ਚਾਰ
॥ ਗਾਵੈ ਕੋ ਵਿਦਿਆ ਵਿਖਮੁ
ਵੀਚਾਰੁ ॥ ਗਾਵੈ ਕੋ ਸਾਜਿ ਕ
ਤਨੁ ਖੇਹ ॥ ਗਾਵੈ ਕੋ ਜੀਅ
ਫਿਰਿ ਦੇਹ ॥ ਗਾਵੈ ਕੋ ਜਾਪੈ ਦਿ
ਦੂਰਿ ॥ ਗਾਵੈ ਕੋ ਵੇਖੈ ਹਾਦ
ਹਦੂਰਿ ॥ ਕਥਨਾ ਕਥੀ ਨ ਆਵੈ ਤੋ
॥ ਕਥਿ ਕਥਿ ਕਥੀ ਕੋਟੀ ਕੋ
ਕੋਟਿ ॥ ਦੇਦਾ ਦੇ ਲੈਦੇ ਥਕਿ ਪਾਹਿ ॥
ਜੁਗਾ ਜੁਗੰਤਰਿ ਖਾਹੀ ਖਾਹਿ। ਹੁਕਮੀ
ਹੁਕਮੁ ਚਲਾਏ ਰਾਹੁ ॥ ਨਾਨ
ਵਿਗਸੈ ਵੇਪਰਵਾਹੁ ॥ ੩ ॥

ਸਾਚਾ ਸਾਹਿਬੁ ਸਾਚੁ ਨਾ

ਖਿਆ ਭਾਉ ਅਪਾਰੁ ॥ ਆਖਹਿ
ਗਹਿ ਦੇਹਿ ਦੇਹਿ ਦਾਤਿ ਕਰੇ
ਤਾਰੁ ॥ ਫੇਰਿ ਕਿ ਅਗੈ ਰਖੀਐ
ਜਿਤੁ ਦਿਸੈ ਦਰਬਾਰੁ ॥ ਮੁਹੌ ਕਿ
ਬੋਲਣੁ ਬੋਲੀਐ ਜਿਤੁ ਸੁਣਿ ਧਰੇ
ਪਿਆਰੁ ॥ ਅੰਮ੍ਰਿਤ ਵੇਲਾ ਸਚੁ
ਨਾਉ ਵਡਿਆਈ ਵੀਚਾਰੁ ॥
ਕਰਮੀ ਆਵੈ ਕਪੜਾ ਨਦਰੀ
ਮੋਖੁ ਦੁਆਰੁ ॥ ਨਾਨਕ ਏਵੈ
ਜਾਣੀਐ ਸਭੁ ਆਪੇ ਸਚਿਆਰੁ
॥ ੪ ॥

ਥਾਪਿਆ ਨ ਜਾਇ ਕੀਤਾ
ਹੋਇ ॥ ਆਪੇ ਆਪਿ ਨਿਰੰਜਨੁ
ਇ ॥ ਜਿਨਿ ਸੇਵਿਆ ਤਿਨਿ
ਇਆ ਮਾਨੁ ॥ ਨਾਨਕ ਗਾਵੀਐ

ਗੁਣੀ ਨਿਧਾਨੁ ॥ ਗਾਵੀਐ ਸੁਣੀਐ ਮਨਿ ਰਖੀਐ ਭਾਉ ॥ ਦੁਖੁ ਪਰ ਹਰਿ ਸੁਖੁ ਘਰਿ ਲੈ ਜਾਇ ॥ ਗੁਰਮੁਖਿ ਨਾਦੰ ਗੁਰਮੁਖਿ ਵੇਦੰ ਗੁਰਮੁਖਿ ਰਹਿਆ ਸਮਾਈ ॥ ਗੁਰੁ ਈਸਰੁ ਗੁਰੁ ਗੋਰਖੁ ਬਰਮਾ ਗੁਰੁ ਪਾਰਬਤੀ ਮਾਈ ॥ ਜੇ ਹਉ ਜਾਣਾ ਆਖਾ ਨਾਹੀ ਕਹਣਾ ਕਥਨੁ ਨ ਜਾਈ ॥ ਗੁਰਾ ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥ ੫ ॥

ਤੀਰਥਿ ਨਾਵਾ ਜੇ ਤਿਸੁ ਭਾਵਾ ਵਿਣੁ ਭਾਣੇ ਕਿ ਨਾਇ ਕਰੀ ॥ ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥ ਮਤਿ

ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥ ਗੁਰਾ ਇਕ ਦੇਹਿ ਬੁਝਾਈ ॥ ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ ॥ ੬ ॥

ਜੇ ਜੁਗ ਚਾਰੇ ਆਰਜਾ ਹੋਰ ਦਸੂਣੀ ਹੋਇ ॥ ਨਵਾ ਖੰਡਾ ਵਿਚਿ ਜਾਣੀਐ ਨਾਲਿ ਚਲੈ ਸਭੁ ਕੋਇ ॥ ਚੰਗਾ ਨਾਉ ਰਖਾਇਕੈ ਜਸੁ ਕੀਰਤਿ ਜਗਿ ਲੇਇ ॥ ਜੇ ਤਿਸੁ ਨਦਰਿ ਨ ਆਵਈ ਤ ਵਾਤ ਨ ਪੁਛੈ ਕੇ ॥ ਕੀਟਾ ਅੰਦਰਿ ਕੀਟੁ ਕਰਿ ਦੋਸੀ ਦੋਸੁ ਧਰੇ ॥ ਨਾਨਕ ਨਿਰਗੁਣਿ ਗੁਣੁ ਕਰੇ ਗੁਣਵੰਤਿਆ ਗੁਣੁ ਦੇ ॥ ਤੇਹਾ ਕੋਇ ਨ ਸੁਝਈ ਜਿ ਤਿਸੁ

ਗੁਣੁ ਕੋਇ ਕਰੇ ॥ ੭ ॥

ਸੁਣਿਐ ਸਿਧ ਪੀਰ ਸੁਰਿ ਨਾਥ ॥ ਸੁਣਿਐ ਧਰਤਿ ਧਵਲ ਆਕਾਸ ॥
ਸੁਣਿਐ ਦੀਪ ਲੋਅ ਪਾਤਾਲ ॥
ਸੁਣਿਐ ਪੋਹਿ ਨ ਸਕੈ ਕਾਲੁ ॥
ਨਾਨਕ ਭਗਤਾ ਸਦਾ ਵਿਗਾਸੁ ॥
ਸੁਣਿਐ ਦੂਖ ਪਾਪ ਕਾ ਨਾਸੁ ॥ ੮ ॥

ਸੁਣਿਐ ਈਸਰੁ ਬਰਮਾ ਇੰਦੁ ॥
ਸੁਣਿਐ ਮੁਖਿ ਸਾਲਾਹਣ ਮੰਦੁ ॥
ਸੁਣਿਐ ਜੋਗ ਜੁਗਤਿ ਤਨਿ ਭੇਦ ॥
ਸੁਣਿਐ ਸਾਸਤ ਸਿਮ੍ਰਿਤਿ ਵੇਦ ॥
ਨਾਨਕ ਭਗਤਾ ਸਦਾ ਵਿਗਾਸੁ ॥
ਸੁਣਿਐ ਦੂਖ ਪਾਪ ਕਾ ਨਾਸੁ ॥ ੯ ॥

ਸੁਣਿਐ ਸਤੁ ਸੰਤੋਖੁ ਗਿਆਨੁ ॥
ਸੁਣਿਐ ਅਠਸਠਿ ਕਾ ਇਸਨਾਨੁ ॥

ਸੁਣਿਐ ਪੜਿ ਪੜਿ ਪਾਵਹਿ
ਮਾਨੁ ॥ ਸੁਣਿਐ ਲਾਗੈ ਸਹਜਿ
ਧਿਆਨੁ ॥ ਨਾਨਕ ਭਗਤਾ ਸਦਾ
ਵਿਗਾਸੁ ॥ ਸੁਣਿਐ ਦੂਖ ਪਾਪ ਕਾ
ਨਾਸੁ ॥ ੧੦ ॥

ਸੁਣਿਐ ਸਰਾ ਗੁਣਾ ਕੇ ਗਾਹ ॥
ਸੁਣਿਐ ਸੇਖ ਪੀਰ ਪਾਤਿਸਾਹ ॥
ਸੁਣਿਐ ਅੰਧੇ ਪਾਵਹਿ ਰਾਹੁ ॥
ਸੁਣਿਐ ਹਾਥ ਹੋਵੈ ਅਸਗਾਹੁ ॥
ਨਾਨਕ ਭਗਤਾ ਸਦਾ ਵਿਗਾਸੁ ॥
ਸੁਣਿਐ ਦੂਖ ਪਾਪ ਕਾ ਨਾਸੁ ॥੧੧॥

ਮੰਨੇ ਕੀ ਗਤਿ ਕਹੀ ਨ ਜਾਇ ॥
ਜੇ ਕੋ ਕਹੈ ਪਿਛੈ ਪਛੁਤਾਇ ॥
ਕਾਗਦਿ ਕਲਮ ਨ ਲਿਖਣ ਹਾਰੁ ॥
ਮੰਨੇ ਕਾ ਬਹਿ ਕਰਨਿ ਵੀਚਾਰੁ ॥

ਐਸਾ ਨਾਮੁ ਨਿਰੰਜਨੁ ਹੋਇ ॥ ਜੇ
ਕੋ ਮੰਨਿ ਜਾਣੈ ਮਨਿ ਕੋਇ ॥੧੨॥
ਮੰਨੈ ਸੁਰਤਿ ਹੋਵੈ ਮਨਿ ਬੁਧਿ ॥
ਮੰਨੈ ਸਗਲ ਭਵਣ ਕੀ ਸੁਧਿ ॥
ਮੰਨੈ ਮੁਹਿ ਚੋਟਾ ਨਾ ਖਾਇ ॥ ਮੰਨੈ
ਜਮ ਕੈ ਸਾਥਿ ਨ ਜਾਇ ॥ ਐਸਾ
ਨਾਮੁ ਨਿਰੰਜਨੁ ਹੋਇ ॥ ਜੇ ਕੋ
ਮੰਨਿ ਜਾਣੈ ਮਨਿ ਕੋਇ ॥ ੧੩ ॥
ਮੰਨੈ ਮਾਰਗਿ ਠਾਕ ਨ ਪਾਇ ॥
ਮੰਨੈ ਪਤਿ ਸਿਉ ਪਰਗਟੁ ਜਾਇ ॥
ਮੰਨੈ ਮਗੁ ਨ ਚਲੈ ਪੰਥੁ ॥ ਮੰਨੈ
ਧਰਮ ਸੇਤੀ ਸਨਬੰਧੁ ॥ ਐਸਾ ਨਾਮੁ
ਨਿਰੰਜਨੁ ਹੋਇ ॥ ਜੇ ਕੋ ਮੰਨਿ
ਜਾਣੈ ਮਨਿ ਕੋਇ ॥ ੧੪ ॥
ਮੰਨੈ ਪਾਵਹਿ ਮੋਖੁ ਦੁਆਰੁ ॥

ਮੰਨੈ ਪਰਵਾਰੈ ਸਾਧਾਰੁ ॥ ਮੰਨੈ ਤਰੈ
ਤਾਰੇ ਗੁਰੁ ਸਿਖ ॥ ਮੰਨੈ ਨਾਨਕ
ਭਵਹਿ ਨ ਭਿਖ ॥ ਐਸਾ ਨਾਮੁ
ਨਿਰੰਜਨੁ ਹੋਇ ॥ ਜੇ ਕੋ ਮੰਨਿ ਜਾਣੈ
ਮਨਿ ਕੋਇ ॥ ੧੫ ॥

ਪੰਚ ਪਰਵਾਣ ਪੰਚ ਪਰਧਾਨੁ ॥
ਪੰਚੇ ਪਾਵਹਿ ਦਰਗਹਿ ਮਾਨੁ ॥ ਪੰਚੇ
ਸੋਹਹਿ ਦਰਿ ਰਾਜਾਨੁ ॥ ਪੰਚਾ ਕਾ
ਗੁਰੁ ਏਕੁ ਧਿਆਨੁ ॥ ਜੇ ਕੋ ਕਹੈ
ਕਰੈ ਵੀਚਾਰੁ ॥ ਕਰਤੇ ਕੈ ਕਰਣੈ
ਨਾਹੀ ਸੁਮਾਰੁ ॥ ਧੌਲੁ ਧਰਮੁ
ਦਇਆ ਕਾ ਪੂਤੁ ॥ ਸੰਤੋਖੁ ਥਾਪਿ
ਰਖਿਆ ਜਿਨਿ ਸੂਤਿ ॥ ਜੇ ਕੋ ਬੁਝੈ
ਹੋਵੈ ਸਚਿਆਰੁ ॥ ਧਵਲੈ ਉਪਰਿ
ਕੇਤਾ ਭਾਰੁ ॥ ਧਰਤੀ ਹੋਰੁ ਪਰੈ ਹੋਰੁ

ਹੋਰੁ ॥ ਤਿਸੁ ਤੇ ਭਾਰੁ ਤਲੈ ਕਵਣੁ
ਜੋਰੁ ॥ ਜੀਅ ਜਾਤਿ ਰੰਗਾ ਕੇ ਨਾਵ ॥
ਸਭਨਾ ਲਿਖਿਆ ਵੁੜੀ ਕਲਾਮ ॥
ਏਹੁ ਲੇਖਾ ਲਿਖਿ ਜਾਣੈ ਕੋਇ ॥
ਲੇਖਾ ਲਿਖਿਆ ਕੇਤਾ ਹੋਇ ॥ ਕੇਤਾ
ਤਾਣੁ ਸੁਆਲਿਹੁ ਰੂਪੁ ॥ ਕੇਤੀ ਦਾਤਿ
ਜਾਣੈ ਕੌਣੁ ਕੂਤੁ ॥ ਕੀਤਾ ਪਸਾਉ
ਏਕੋ ਕਵਾਉ ॥ ਤਿਸ ਤੇ ਹੋਏ ਲਖ
ਦਰੀਆਉ ॥ ਕੁਦਰਤਿ ਕਵਣ ਕਹਾ
ਵੀਚਾਰੁ ॥ ਵਾਰਿਆ ਨ ਜਾਵਾ ਏਕ
ਵਾਰ ॥ ਜੋ ਤੁਧੁ ਭਾਵੈ ਸਾਈ ਭਲੀ
ਕਾਰ ॥ ਤੂ ਸਦਾ ਸਲਾਮਤਿ ਨਿਰੰ-
ਕਾਰ ॥ ੧੬ ॥

ਅਸੰਖ ਜਪ ਅਸੰਖ ਭਾਉ ॥
ਅਸੰਖ ਪੂਜਾ ਅਸੰਖ ਤਪ ਤਾਉ ॥

ਅਸੰਖ ਗਰੰਥ ਮੁਖਿ ਵੇਦ ਪਾਠ ॥
ਅਸੰਖ ਜੋਗ ਮਨਿ ਰਹਹਿ ਉਦਾਸ ॥
ਅਸੰਖ ਭਗਤ ਗੁਣ ਗਿਆਨ
ਵੀਚਾਰ ॥ ਅਸੰਖ ਸਤੀ ਅਸੰਖ
ਦਾਤਾਰ ॥ ਅਸੰਖ ਸੂਰ ਮੁਹ ਭਖ
ਸਾਰ ॥ ਅਸੰਖ ਮੋਨਿ ਲਿਵ ਲਾਇ
ਤਾਰ ॥ ਕੁਦਰਤਿ ਕਵਣ ਕਹਾ
ਵੀਚਾਰੁ ॥ ਵਾਰਿਆ ਨ ਜਾਵਾ ਏਕ
ਵਾਰ ॥ ਜੋ ਤੁਧੁ ਭਾਵੈ ਸਾਈ ਭਲੀ
ਕਾਰ ॥ ਤੂ ਸਦਾ ਸਲਾਮਤਿ ਨਿਰੰ-
ਕਾਰ ॥ ੧੭ ॥

ਅਸੰਖ ਮੂਰਖ ਅੰਧ ਘੋਰ ॥
ਅਸੰਖ ਚੋਰ ਹਰਾਮ ਖੋਰ ॥ ਅਸੰਖ
ਅਮਰ ਕਰਿ ਜਾਹਿ ਜੋਰ ॥ ਅਸੰਖ
ਗਲ਼ ਵਢ ਹਤਿਆ ਕਮਾਹਿ ॥ ਅਸੰਖ

ਪਾਪੀ ਪਾਪੁ ਕਰਿ ਜਾਹਿ ॥ ਅਸੰਖ
ਕੂੜਿਆਰ ਕੂੜੇ ਫਿਰਾਹਿ ॥ ਅਸੰਖ
ਮਲੇਛ ਮਲੁ ਭਖਿ ਖਾਹਿ ॥ ਅਸੰਖ
ਨਿੰਦਕ ਸਿਰਿ ਕਰਹਿ ਭਾਰੁ ॥ ਨਾਨਕੁ
ਨੀਚੁ ਕਹੈ ਵੀਚਾਰੁ ॥ ਵਾਰਿਆ ਨ
ਜਾਵਾ ਏਕ ਵਾਰ ॥ ਜੋ ਤੁਧੁ ਭਾਵੈ
ਸਾਈ ਭਲੀ ਕਾਰ ॥ ਤੂ ਸਦਾ ਸਲਾ-
ਮਤਿ ਨਿਰੰਕਾਰ ॥ ੧੮ ॥

ਅਸੰਖ ਨਾਵ ਅਸੰਖ ਥਾਵ ॥
ਅਗੰਮ ਅਗੰਮ ਅਸੰਖ ਲੋਅ ॥ ਅਸੰਖ
ਕਹਹਿ ਸਿਰਿ ਭਾਰੁ ਹੋਇ ॥ ਅਖਰੀ
ਨਾਮੁ ਅਖਰੀ ਸਾਲਾਹ ॥ ਅਖਰੀ
ਗਿਆਨੁ ਗੀਤ ਗੁਣ ਗਾਹ ॥ ਅਖਰੀ
ਲਿਖਣੁ ਬੋਲਣੁ ਬਾਣਿ ॥ ਅਖਰਾ
ਸਿਰਿ ਸੰਜੋਗੁ ਵਖਾਣਿ ॥ ਜਿਨਿ ਏਹਿ

ਲਿਖੇ ਤਿਸੁ ਸਿਰਿ ਨਾਹਿ ॥ ਜਿਵ ਫੁਰਮਾਏ ਤਿਵ ਤਿਵ ਪਾਹਿ ॥ ਜੇਤਾ ਕੀਤਾ ਤੇਤਾ ਨਾਉ ॥ ਵਿਣੁ ਨਾਵੈ ਨਾਹੀ ਕੋ ਥਾਉ ॥ ਕੁਦਰਤਿ ਕਵਣ ਕਹਾ ਵੀਚਾਰੁ ॥ ਵਾਰਿਆ ਨ ਜਾਵਾ ਏਕ ਵਾਰ ॥ ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥ ੧੯ ॥

ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥ ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥ ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥ ਪੁੰਨੀ ਪਾਪੀ ਆਖਣੁ ਨਾਹਿ ॥ ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥

ਆਪੇ ਬੀਜਿ ਆਪੇ ਹੀ ਖਾਹੁ ॥ ਨਾਨਕ
ਹੁਕਮੀ ਆਵਹੁ ਜਾਹੁ ॥ ੨੦ ॥

ਤੀਰਥੁ ਤਪੁ ਦਇਆ ਦਤੁ ਦਾਨੁ
॥ ਜੇ ਕੋ ਪਾਵੈ ਤਿਲ ਕਾ ਮਾਨੁ ॥ ਸੁਣਿਆ
ਮੰਨਿਆ ਮਨਿ ਕੀਤਾ ਭਾਉ ॥
ਅੰਤਰ ਗਤਿ ਤੀਰਥਿ ਮਲਿ ਨਾਉ ॥
ਸਭਿ ਗੁਣ ਤੇਰੇ ਮੈ ਨਾਹੀ ਕੋਇ ॥
ਵਿਣੁ ਗੁਣ ਕੀਤੇ ਭਗਤਿ ਨ ਹੋਇ ॥
ਸੁਅਸਤਿ ਆਥਿ ਬਾਣੀ ਬਰਮਾਉ ॥
ਸਤਿ ਸੁਹਾਣੁ ਸਦਾ ਮਨਿ ਚਾਉ ॥
ਕਵਣੁ ਸੁ ਵੇਲਾ ਵਖਤੁ ਕਵਣੁ ਕਵਣ
ਥਿਤਿ ਕਵਣੁ ਵਾਰੁ ॥ ਕਵਣਿ ਸਿ ਰੁਤੀ
ਮਾਹੁ ਕਵਣੁ ਜਿਤੁ ਹੋਆ ਆਕਾਰੁ ॥
ਵੇਲ ਨ ਪਾਈਆ ਪੰਡਤੀ ਜਿ ਹੋਵੈ
ਲੇਖੁ ਪੁਰਾਣੁ ॥ ਵਖਤੁ ਨ ਪਾਇਓ

ਕਾਦੀਆ ਜਿ ਲਿਖਨਿ ਲੇਖੁ ਕੁਰਾਣੁ
॥ ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ
ਮਾਹੁ ਨਾ ਕੋਈ ॥ ਜਾ ਕਰਤਾ ਸਿਰਠੀ
ਕਉ ਸਾਜੇ ਆਪੇ ਜਾਣੈ ਸੋਈ ॥ ਕਿਵ
ਕਰਿ ਆਖਾ ਕਿਵ ਸਾਲਾਹੀ ਕਿਉ
ਵਰਨੀ ਕਿਵ ਜਾਣਾ ॥ ਨਾਨਕ
ਆਖਣਿ ਸਭੁਕੋਆਖੈ ਇਕ ਦੂ ਇਕੁ
ਸਿਆਣਾ ॥ ਵਡਾ ਸਾਹਿਬੁ ਵਡੀ
ਨਾਈ ਕੀਤਾ ਜਾਕਾ ਹੋਵੈ ॥ ਨਾਨਕ
ਜੇਕੋ ਆਪੌ ਜਾਣੈ ਅਗੈ ਗਇਆ ਨ
ਸੋਹੈ ॥ ੨੧ ॥

ਪਾਤਾਲਾ ਪਾਤਾਲ ਲਖ ਆਗਾਸਾ
ਆਗਾਸ ॥ ਓੜਕ ਓੜਕ ਭਾਲਿ
ਥਕੇ ਵੇਦ ਕਹਨਿ ਇਕ ਵਾਤ ॥
ਸਹਸ ਅਠਾਰਹ ਕਹਨਿ ਕਤੇਬਾ

ਅਸੁਲੂ ਇਕੁ ਧਾਤੁ ॥ ਲੇਖਾ ਹੋਇ ਤ ਲਿਖੀਐ ਲੇਖੈ ਹੋਇ ਵਿਣਾਸੁ ॥ ਨਾਨਕ ਵਡਾ ਆਖੀਐ ਆਪੇ ਜਾਣੈ ਆਪੁ ॥ ੨੨ ॥

ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥ ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥ ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥ ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥ ੨੩ ॥

ਅੰਤੁ ਨ ਸਿਫਤੀ ਕਹਣਿ ਨ ਅੰਤੁ ॥ ਅੰਤੁ ਨ ਕਰਣੈ ਦੇਣਿ ਨ ਅੰਤੁ ॥ ਅੰਤੁ ਨ ਵੇਖਣਿ ਸੁਣਣਿ ਨ ਅੰਤੁ ॥ ਅੰਤੁ ਨ ਜਾਪੈ ਕਿਆ ਮਨਿ

ਮੰਤੁ। ਅੰਤੁ ਨ ਜਾਪੈ ਕੀਤਾ ਆਕਾਰੁ ॥ ਅੰਤੁ ਨ ਜਾਪੈ ਪਾਰਾਵਾਰੁ ॥ ਅੰਤ ਕਾਰਣਿ ਕੇਤੇ ਬਿਲਲਾਹਿ ॥ ਤਾ ਕੇ ਅੰਤ ਨ ਪਾਏ ਜਾਹਿ॥ ਏਹੁ ਅੰਤੁ ਨ ਜਾਣੈ ਕੋਇ ॥ ਬਹੁਤਾ ਕਹੀਐ ਬਹੁਤਾ ਹੋਇ ॥ ਵਡਾ ਸਾਹਿਬੁ ਊਚਾ ਥਾਉ ॥ ਊਚੇ ਉਪਰਿ ਊਚਾ ਨਾਉ ॥ ਏਵਡੁ ਊਚਾ ਹੋਵੈ ਕੋਇ ॥ ਤਿਸੁ ਊਚੇ ਕਉ ਜਾਣੈ ਸੋਇ ॥ ਜੇਵਡੁ ਆਪਿ ਜਾਣੈ ਆਪਿ ਆਪਿ ॥ ਨਾਨਕ ਨਦਰੀ ਕਰਮੀ ਦਾਤਿ ॥ ੨੪ ॥

ਬਹੁਤਾ ਕਰਮੁ ਲਿਖਿਆ ਨਾ ਜਾਇ ॥ ਵਡਾ ਦਾਤਾ ਤਿਲੁ ਨ ਤਮਾਇ॥ ਕੇਤੇ ਮੰਗਹਿ ਜੋਧ ਅਪਾਰ॥ ਕੇਤਿਆ ਗਣਤ ਨਹੀ ਵੀਚਾਰੁ ॥

ਕੇਤੇ ਖਪਿ ਤੁਟਹਿ ਵੇਕਾਰ॥ ਕੇਤੇ ਲੈ ਲੈ ਮੁਕਰੁ ਪਾਹਿ । ਕੇਤੇ ਮੂਰਖ ਖਾਹੀ ਖਾਹਿ ॥ ਕੇਤਿਆ ਦੂਖ ਭੂਖ ਸਦ ਮਾਰ। ਏਹਿ ਭਿ ਦਾਤਿ ਤੇਰੀ ਦਾਤਾਰ ॥ ਬੰਦਿ ਖਲਾਸੀ ਭਾਣੈ ਹੋਇ ॥ ਹੋਰੁ ਆਖਿ ਨ ਸਕੈ ਕੋਇ। ਜੇ ਕੋ ਖਾਇਕੁ ਆਖਣਿ ਪਾਇ ॥ ਓਹੁ ਜਾਣੈ ਜੇਤੀਆ ਮੁਹਿ ਖਾਇ ॥ ਆਪੇ ਜਾਣੈ ਆਪੇ ਦੇਇ॥ ਆਖਹਿ ਸਿਭਿ ਕੇਈ ਕੇਇ ॥ ਜਿਸਨੋ ਬਖਸੇ ਸਿਫਤਿ ਸਾਲਾਹ ॥ ਨਾਨਕ ਪਾਤਿਸਾਹੀ ਪਾਤਿਸਾਹੁ ॥ ੨੫ ॥

ਅਮੁਲ ਗੁਣ ਅਮੁਲ ਵਾਪਾਰ ॥ ਅਮੁਲ ਵਾਪਾਰੀਏ ਅਮੁਲ ਭੰਡਾਰ ॥ ਅਮੁਲ ਆਵਹਿ ਅਮੁਲ ਲੈ

ਜਾਹਿ ॥ ਅਮੁਲ ਭਾਇ ਅਮੁਲਾ ਸਮਾਹਿ ॥ ਅਮੁਲੁ ਧਰਮੁ ਅਮੁਲੁ ਦੀਬਾਣੁ ॥ ਅਮੁਲੁ ਤੁਲੁ ਅਮੁਲੁ ਪਰਵਾਣੁ ॥ ਅਮੁਲੁ ਬਖਸੀਸ ਅਮੁਲੁ ਨੀਸਾਣੁ ॥ ਅਮੁਲੁ ਕਰਮੁ ਅਮੁਲੁ ਫੁਰਮਾਣੁ ॥ ਅਮੁਲੋ ਅਮੁਲੁ ਆਖਿਆ ਨ ਜਾਇ ॥ ਆਖਿ ਆਖਿ ਰਹੇ ਲਿਵਲਾਇ ॥ ਆਖਹਿ ਵੇਦ ਪਾਠ ਪੁਰਾਣ ॥ ਆਖਹਿ ਪੜੇ ਕਰਹਿ ਵਖਿਆਣ ॥ ਆਖਹਿ ਬਰਮੇ ਆਖਹਿ ਇੰਦ ॥ ਆਖਹਿ ਗੋਪੀ ਤੈ ਗੋਵਿੰਦ ॥ ਆਖਹਿ ਈਸਰ ਆਖਹਿ ਸਿਧ ॥ ਆਖਹਿ ਕੇਤੇ ਕੀਤੇ ਬੁਧ ॥ ਆਖਹਿ ਦਾਨਵ ਆਖਹਿ ਦੇਵ ॥ ਆਖਹਿ ਸੁਰਿ ਨਰ ਮੁਨਿ ਜਨ

ਸੇਵ ॥ ਕੇਤੇ ਆਖਹਿ ਆਖਣਿ
ਪਾਹਿ ॥ ਕੇਤੇ ਕਹਿ ਕਹਿ ਉਠਿ
ਉਠਿ ਜਾਹਿ ॥ ਏਤੇ ਕੀਤੇ ਹੋਰਿ
ਕਰੇਹਿ ॥ ਤਾ ਆਖਿ ਨ ਸਕਹਿ
ਕੇਈ ਕੇਇ ॥ ਜੇ ਵਡੁ ਭਾਵੈ ਤੇ
ਵਡੁ ਹੋਇ ॥ ਨਾਨਕ ਜਾਣੈ ਸਾਚਾ
ਸੋਇ ॥ ਜੇ ਕੋ ਆਖੈ ਬੋਲੁ ਵਿਗਾੜੁ
॥ ਤਾ ਲਿਖੀਐ ਸਿਰਿ ਗਾਵਾਰਾ
ਗਾਵਾਰੁ ॥ ੨੬ ॥ ਸੋ ਦਰੁ ਕੇਹਾ ਸੋ
ਘਰੁ ਕੇਹਾ ਜਿਤੁ ਬਹਿ ਸਰਬ
ਸਮਾਲੇ ॥ ਵਾਜੇ ਨਾਦ ਅਨੇਕ
ਅਸੰਖਾ ਕੇਤੇ ਵਾਵਣ ਹਾਰੇ । ਕੇਤੇ
ਰਾਗ ਪਰੀ ਸਿਉ ਕਹੀਅਨਿ ਕੇਤੇ
ਗਾਵਣ ਹਾਰੇ ॥ ਗਾਵਹਿ ਤੁਹਨੋ
ਪਉਣੁ ਪਾਣੀ ਬੈਸੰਤਰੁ ਗਾਵੈ

ਰਾਜਾ ਧਰਮੁ ਦੁਆਰੇ ॥ ਗਾਵਹਿ ਚਿਤੁ ਗੁਪਤੁ ਲਿਖਿ ਜਾਣਹਿ ਲਿਖਿ ਲਿਖਿ ਧਰਮੁ ਵੀਚਾਰੇ ॥ ਗਾਵਹਿ ਈਸਰੁ ਬਰਮਾ ਦੇਵੀ ਸੋਹਨਿ ਸਦਾ ਸਵਾਰੇ ॥ ਗਾਵਹਿ ਇੰਦ ਇਦਾਸਣਿ ਬੈਠੇ ਦੇਵਤਿਆ ਦਰਿ ਨਾਲੇ ॥ ਗਾਵਹਿ ਸਿਧ ਸਮਾਧੀ ਅੰਦਰਿ ਗਾਵਨਿ ਸਾਧ ਵਿਚਾਰੇ॥ ਗਾਵਨਿ ਜਤੀ ਸਤੀ ਸੰਤੋਖੀ ਗਾਵਹਿ ਵੀਰ ਕਰਾਰੇ ॥ ਗਾਵਨਿ ਪੰਡਿਤ ਪੜਨਿ ਰਖੀਸਰ ਜੁਗੁ ਜੁਗੁ ਵੇਦਾ ਨਾਲੇ ॥ ਗਾਵਹਿ ਮੋਹਣੀਆ ਮਨੁ ਮੋਹਨਿ ਸੁਰਗਾ ਮਛ ਪਇਆਲੇ ॥ ਗਾਵਨਿ ਰਤਨ ਉਪਾਏ ਤੇਰੇ ਅਠਸਠਿ ਤੀਰਥ ਨਾਲੇ ॥ ਗਾਵਹਿ ਜੋਧ ਮਹਾ

ਬਲ ਸੂਰਾ ਗਾਵਹਿ ਖਾਣੀ ਚਾਰੇ ॥ ਗਾਵਹਿ ਖੰਡ ਮੰਡਲ ਵਰਭੰਡਾ ਕਰਿ ਕਰਿ ਰਖੇ ਧਾਰੇ ॥ ਸੇਈ ਤੁਧਨੋ ਗਾਵਹਿ ਜੋ ਤੁਧੁ ਭਾਵਨਿ ਰਤੇ ਤੇਰੇ ਭਗਤ ਰਸਾਲੇ ॥ ਹੋਰਿ ਕੇਤੇ ਗਾਵਨਿ ਸੇ ਮੈ ਚਿਤਿ ਨ ਆਵਨਿ ਨਾਨਕੁ ਕਿਆ ਵੀਚਾਰੇ ॥ ਸੋਈ ਸੋਈ ਸਦਾ ਸਚੁ ਸਾਹਿਬੁ ਸਾਚਾ ਸਾਚੀ ਨਾਈ ॥ ਹੈ ਭੀ ਹੋਸੀ ਜਾਇ ਨ ਜਾਸੀ ਰਚਨਾ ਜਿਨਿ ਰਚਾਈ ॥ ਰੰਗੀ ਰੰਗੀ ਭਾਤੀ ਕਰਿ ਕਰਿ ਜਿਨਸੀ ਮਾਇਆ ਜਿਨਿ ਉਪਾਈ ॥ ਕਰਿ ਕਰਿ ਵੇਖੈ ਕੀਤਾ ਆਪਣਾ ਜਿਵ ਤਿਸਦੀ ਵਡਿਆਈ ॥ ਜੋ ਤਿਸੁ ਭਾਵੈ ਸੋਈ ਕਰਸੀ ਹੁਕਮੁ ਨ ਕਰਣਾ ਜਾਈ ॥

ਸੋ ਪਾਤਿਸਾਹੁ ਸਾਹਾ ਪਾਤਿ ਸਾਹਿਬੁ
ਨਾਨਕ ਰਹਣੁ ਰਜਾਈ ॥ ੨੭ ॥
ਮੁੰਦਾ ਸੰਤੋਖੁ ਸਰਮੁ ਪਤੁ ਝੋਲੀ
ਧਿਆਨ ਕੀ ਕਰਹਿ ਬਿਭੂਤਿ ॥
ਖਿੰਥਾ ਕਾਲੁ ਕੁਆਰੀ ਕਾਇਆ
ਜੁਗਤਿ ਡੰਡਾ ਪਰਤੀਤਿ ॥ ਆਈ
ਪੰਥੀ ਸਗਲ ਜਮਾਤੀ ਮਨਿ ਜੀਤੈ
ਜਗੁ ਜੀਤੁ ॥ ਆਦੇਸੁ ਤਿਸੈ ਆਦੇਸੁ॥
ਆਦਿ ਅਨੀਲੁ ਅਨਾਦਿ ਅਨਾਹਤਿ
ਜੁਗੁ ਜੁਗੁ ਏਕੋ ਵੇਸੁ ॥ ੨੮ ॥
ਭੁਗਤਿ ਗਿਆਨੁ ਦਇਆ
ਭੰਡਾਰਣਿ ਘਟਿ ਘਟਿ ਵਾਜਹਿ
ਨਾਦ ॥ ਆਪਿ ਨਾਥੁ ਨਾਥੀ ਸਭ
ਜਾਕੀ ਰਿਧਿ ਸਿਧਿ ਅਵਰਾ ਸਾਦ ॥
ਸੰਜੋਗੁ ਵਿਜੋਗੁ ਦੁਇ ਕਾਰ

ਚਲਾਵਹਿ ਲੇਖੇ ਆਵਹਿ ਭਾਗ ॥
ਆਦੇਸੁ ਤਿਸੈ ਆਦੇਸੁ ॥ ਆਦਿ
ਅਨੀਲੁ ਅਨਾਦਿ ਅਨਾਹਤਿ ਜੁਗੁ
ਜੁਗੁ ਏਕੋ ਵੇਸੁ ॥ ੨੯ ॥

ਏਕਾ ਮਾਈ ਜੁਗਤਿ ਵਿਆਈ
ਤਿਨਿ ਚੇਲੇ ਪਰਵਾਣੁ । ਇਕੁ
ਸੰਸਾਰੀ ਇਕੁ ਭੰਡਾਰੀ ਇਕੁ ਲਾਏ
ਦੀ ਬਾਣੁ । ਜਿਵ ਤਿਸੁ ਭਾਵੈ ਤਿਵੈ
ਚਲਾਵੈ ਜਿਵ ਹੋਵੈ ਫੁਰਮਾਣੁ । ਓਹੁ
ਵੇਖੈ ਓਨਾ ਨਦਰਿ ਨ ਆਵੈ ਬਹੁਤਾ
ਏਹੁ ਵਿਡਾਣੁ । ਆਦੇਸੁ ਤਿਸੈ
ਆਦੇਸੁ । ਆਦਿ ਅਨੀਲੁ ਅਨਾਦਿ
ਅਨਾਹਤਿ ਜੁਗੁ ਜੁਗੁ ਏਕੋ ਵੇਸੁ
॥ ੩੦ ॥

ਆਸਣੁ ਲੋਇ ਲੋਇ ਭੰਡਾਰ ।

ਜੋ ਕਿਛੁ ਪਾਇਆ ਸੁ ਏਕਾਵਾਰ।
ਕਰਿ ਕਰਿ ਵੇਖੈ ਸਿਰਜਣਹਾਰੁ।
ਨਾਨਕ ਸਚੇ ਕੀ ਸਾਚੀ ਕਾਰ।
ਆਦੇਸੁ ਤਿਸੈ ਆਦੇਸੁ। ਆਦਿ
ਅਨੀਲੁ ਅਨਾਦਿ ਅਨਾਹਤਿ ਜੁਗੁ
ਜੁਗੁ ਏਕੋ ਵੇਸੁ ॥ ੩੧ ॥

ਇਕਦੂ ਜੀਭੌ ਲਖ ਹੋਹਿ ਲਖ
ਹੋਵਹਿ ਲਖਵੀਸ। ਲਖੁ ਲਖੁ ਗੇੜਾ
ਆਖੀਅਹਿ ਏਕੁ ਨਾਮੁ ਜਗਦੀਸ।
ਏਤੁ ਰਾਹਿ ਪਤਿ ਪਵੜੀਆ
ਚੜੀਐ ਹੋਇਇਕੀਸ। ਸੁਣਿ ਗਲਾ
ਆਕਾਸ ਕੀ ਕੀਟਾ ਆਈ ਰੀਸ।
ਨਾਨਕ ਨਦਰੀ ਪਾਈਐ ਕੂੜੀ
ਕੂੜੈ ਠੀਸ ॥ ੩੨

ਆਖਣਿ ਜੋਰੁ ਚੁਪੈ ਨਹ ਜੋਰੁ ॥

ਜੋਰੁ ਨ ਮੰਗਣਿ ਦੇਣਿ ਨ ਜੋਰੁ ॥ ਜੋਰੁ ਨ ਜੀਵਣਿ ਮਰਣਿ ਨਹ ਜੋਰੁ ॥ ਜੋਰੁ ਨ ਰਾਜਿ ਮਾਲਿ ਮਨਿ ਸੋਰੁ ॥ ਜੋਰੁ ਨ ਸੁਰਤੀ ਗਿਆਨਿ ਵੀਚਾਰਿ ॥ ਜੋਰੁ ਨ ਜੁਗਤੀ ਛੁਟੈ ਸੰਸਾਰੁ ॥ ਜਿਸੁ ਹਥਿ ਜੋਰੁ ਕਰਿ ਵੇਖੈ ਸੋਇ ॥ ਨਾਨਕ ਉਤਮੁ ਨੀਚੁ ਨ ਕੋਇ॥ ੩੩ ॥

ਰਾਤੀ ਰੁਤੀ ਥਿਤੀ ਵਾਰ ॥ ਪਵਣ ਪਾਣੀ ਅਗਨੀ ਪਾਤਾਲ ॥ ਤਿਸੁ ਵਿਚਿ ਧਰਤੀ ਥਾਪਿ ਰਖੀ ਧਰਮਸਾਲ ॥ ਤਿਸੁ ਵਿਚਿ ਜੀਅ ਜੁਗਤਿ ਕੇ ਰੰਗ ॥ ਤਿਨਕੇ ਨਾਮ ਅਨੇਕ ਅਨੰਤ ॥ ਕਰਮੀ ਕਰਮੀ ਹੋਇ ਵੀਚਾਰੁ ॥ ਸਚਾ ਆਪਿ ਸਚਾ

ਦਰਬਾਰੁ । ਤਿਥੈ ਸੋਹਨਿ ਪੰਚ ਪਰਵਾਣੁ ॥ ਨਦਰੀ ਕਰਮਿ ਪਵੈ ਨੀਸਾਣੁ ॥ ਕਚ ਪਕਾਈ ਓਥੈ ਪਾਇ ॥ ਨਾਨਕ ਗਇਆ ਜਾਪੈ ਜਾਇ ॥ ੩੪ ॥

ਧਰਮ ਖੰਡ ਕਾ ਏਹੋ ਧਰਮੁ । ਗਿਆਨ ਖੰਡ ਕਾ ਆਖਹੁ ਕਰਮੁ ॥ ਕੇਤੇ ਪਵਣ ਪਾਣੀ ਵੈਸੰਤਰ ਕੇਤੇ ਕਾਨ੍ਹ ਮਹੇਸ ॥ ਕੇਤੇ ਬਰਮੇ ਘਾੜਤਿ ਘੜੀਅਹਿ ਰੂਪ ਰੰਗ ਕੇ ਵੇਸ ॥ ਕੇਤੀਆ ਕਰਮ ਭੂਮੀ ਮੇਰ ਕੇਤੇ ਕੇਤੇ ਧੂ ਉਪਦੇਸ ॥ ਕੇਤੇ ਇੰਦ ਚੰਦ ਸੂਰ ਕੇਤੇ ਕੇਤੇ ਮੰਡਲ ਦੇਸ ॥ ਕੇਤੇ ਸਿਧ ਬੁਧ ਨਾਥ ਕੇਤੇ ਕੇਤੇ ਦੇਵੀ ਵੇਸ ॥ ਕੇਤੇ ਦੇਵ ਦਾਨਵ

ਮੁਨਿ ਕੇਤੇ ਕੇਤੇ ਰਤਨ ਸਮੁੰਦ ॥ ਕੇਤੀਆ ਖਾਣੀ ਕੇਤੀਆ ਬਾਣੀ ਕੇਤੇ ਪਾਤ ਨਰਿੰਦ ॥ ਕੇਤੀਆ ਸੁਰਤੀ ਸੇਵਕ ਕੇਤੇ ਨਾਨਕ ਅੰਤੁ ਨ ਅੰਤੁ ॥ ੩੫ ॥

ਗਿਆਨ ਖੰਡ ਮਹਿ ਗਿਆਨੁ ਪਰਚੰਡੁ ॥ ਤਿਥੈ ਨਾਦ ਬਿਨੋਦ ਕੋਡ ਅਨੰਦੁ ॥ ਸਰਮ ਖੰਡ ਕੀ ਬਾਣੀ ਰੂਪੁ ॥ ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥ ਤਾਕੀਆ ਗਲਾ ਕਥੀਆ ਨਾ ਜਾਹਿ ॥ ਜੇ ਕੋ ਕਹੈ ਪਿਛੈ ਪਛੁਤਾਇ ॥ ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ॥ ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ । ੩੬ ॥

ਕਰਮ ਖੰਡ ਕੀ ਬਾਣੀ ਜੋਰੁ ॥ ਤਿਥੈ ਹੋਰੁ ਨ ਕੋਈ ਹੋਰੁ॥ ਤਿਥੈ ਜੋਧ ਮਹਾ ਬਲ ਸੂਰ ॥ ਤਿਨ ਮਹਿ ਰਾਮੁ ਰਹਿਆ ਭਰਪੂਰ॥ ਤਿਥੈ ਸੀਤੋ ਸੀਤਾ ਮਹਿਮਾ ਮਾਹਿ ॥ ਤਾਕੇ ਰੂਪ ਨ ਕਥਨੇ ਜਾਹਿ॥ ਨਾ ਓਹਿ ਮਰਹਿ ਨ ਠਾਗੇ ਜਾਹਿ ॥ ਜਿਨਕੈ ਰਾਮੁ ਵਸੈ ਮਨ ਮਾਹਿ ॥ ਤਿਥੈ ਭਗਤ ਵਸਹਿ ਕੇ ਲੋਅ॥ ਕਰਹਿ ਅਨੰਦੁ ਸਚਾ ਮਨਿ ਸੋਇ ॥ ਸਚ ਖੰਡਿ ਵਸੈ ਨਿਰੰਕਾਰੁ ॥ ਕਰਿ ਕਰਿ ਵੇਖੈ ਨਦਰਿ ਨਿਹਾਲ ॥ ਤਿਥੈ ਖੰਡ ਮੰਡਲ ਵਰਭੰਡ । ਜੇ ਕੋ ਕਥੈ ਤ ਅੰਤ ਨ ਅੰਤ ॥ ਤਿਥੈ ਲੋਅ ਲੋਅ ਆਕਾਰ ॥ ਜਿਵ ਜਿਵ ਹੁਕਮੁ ਤਿਵੈ ਤਿਵ ਕਾਰ ॥ ਵੇਖੈ ਵਿਗਸੈ

ਕਰਿ ਵੀਚਾਰੁ ॥ ਨਾਨਕ ਕਥਨਾ ਕਰੜਾ ਸਾਰੁ ॥ ੩੭ ॥

ਜਤੁ ਪਾਹਾਰਾ ਧੀਰਜੁ ਸੁਨਿ-ਆਰੁ ॥ ਅਹਰਣਿ ਮਤਿ ਵੇਦੁ ਹਥੀ-ਆਰੁ ॥ ਭਉ ਖਲਾ ਅਗਨਿ ਤਪ ਤਾਉ ॥ ਭਾਂਡਾ ਭਾਉ ਅੰਮ੍ਰਿਤੁ ਤਿਤੁ ਢਾਲਿ ॥ ਘੜੀਐ ਸਬਦੁ ਸਚੀ ਟਕਸਾਲ ॥ ਜਿਨ ਕਉ ਨਦਰਿ ਕਰਮੁ ਤਿਨ ਕਾਰ ॥ ਨਾਨਕ ਨਦਰੀ ਨਦਰਿ ਨਿਹਾਲ ॥ ੩੮ ॥

ਸਲੋਕੁ

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ ॥ ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ ॥ ਚੰਗਿਆਈਆ ਬੁਰਿਆਈਆ ਵਾਚੈ

ਧਰਮੁ ਹਦੂਰਿ ॥ ਕਰਮੀ ਆਪੋ ਆਪਣੀ ਕੇ ਨੇੜੈ ਕੇ ਦੂਰਿ॥ ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥ ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥ ੧ ॥





# ਸਬਦ ਹਜਾਰੇ



## ਮਾਝ ਮਹਲਾ ੫

### ਚਉਪਦੇ ਘਰੁ ੧

ਮੇਰਾ ਮਨੁ ਲੋਚੈ ਗੁਰ ਦਰਸਨ ਤਾਈ। ਬਿਲਪ ਕਰੇ ਚਾਤ੍ਰਿਕ ਕੀ ਨਿਆਈ। ਤ੍ਰਿਖਾ ਨ ਉਤਰੈ ਸਾਂਤਿ ਨ ਆਵੈ ਬਿਨੁ ਦਰਸਨ ਸੰਤ ਪਿਆਰੇ ਜੀਉ ॥੧॥ ਹਉ ਘੋਲੀ ਜੀਉ ਘੋਲਿ ਘੁਮਾਈ ਗੁਰ ਦਰਸਨ ਸੰਤ ਪਿਆਰੇ ਜੀਉ ॥੧॥ ਰਹਾਉ ॥ ਤੇਰਾ ਮੁਖੁ ਸੁਹਾਵਾ ਜੀਉ ਸਹਜ ਧੁਨਿ ਬਾਣੀ। ਚਿਰੁ ਹੋਆ ਦੇਖੇ ਸਾਰਿੰਗ ਪਾਣੀ। ਧੰਨੁ ਸੁ ਦੇਸ ਜਹਾ ਤੂੰ

ਵਸਿਆ ਮੇਰੇ ਸਜਣ ਮੀਤ ਮੁਰਾਰੇ ਜੀਉ ॥ ੨ ॥ ਹਉ ਘੋਲੀ ਹਉ ਘੋਲਿ ਘੁਮਾਈ ਗੁਰ ਸਜਣ ਮੀਤ ਮੁਰਾਰੇ ਜੀਉ ॥ ੧ ॥ ਰਹਾਉ ॥ ਇਕ ਘੜੀ ਨ ਮਿਲਤੇ ਤਾ ਕਲਿਜੁਗੁ ਹੋਤਾ ॥ ਹੁਣਿ ਕਦਿ ਮਿਲੀਐ ਪ੍ਰਿਅ ਤੁਧੁ ਭਗਵੰਤਾ । ਮੋਹਿ ਰੈਣਿ ਨ ਵਿਹਾਵੈ ਨੀਦ ਨ ਆਵੈ ਬਿਨੁ ਦੇਖੇ ਗੁਰ ਦਰਬਾਰੇ ਜੀਉ ॥ ੩ ॥ ਹਉ ਘੋਲੀ ਜੀਉ ਘੋਲਿ ਘੁਮਾਈ ਤਿਸੁ ਸਚੇ ਗੁਰ ਦਰਬਾਰੇ ਜੀਉ ॥ ੧ ॥ ਰਹਾਉ ॥ ਭਾਗੁ ਹੋਆ ਗੁਰ ਸੰਤੁ ਮਿਲਾਇਆ ॥ ਪ੍ਰਭੁ ਅਬਿਨਾਸੀ ਘਰ ਮਹਿ ਪਾਇਆ । ਸੇਵ ਕਰੀ ਪਲ ਚਸਾ ਨ ਵਿਛੁੜਾ

ਜਨ ਨਾਨਕ ਦਾਸ ਤੁਮਾਰੇ ਜੀਉ
॥ ੪ ॥ ਹਉ ਘੋਲੀ ਜੀਉ ਘੋਲਿ
ਘੁਮਾਈ ਜਨ ਨਾਨਕ ਦਾਸ ਤੁਮਾਰੇ
ਜੀਉ ॥ ੧ ॥ ਰਹਾਉ ॥ ੧ ॥

## ਧਨਾਸਰੀ ਮਹਲਾ ੧

ਘਰੁ ੧ ਚਉਪਦੇ ॥

ੴ ਸਤਿਨਾਮੁ ਕਰਤਾ ਪੁਰਖੁ
ਨਿਰਭਉ ਨਿਰਵੈਰੁ ਅਕਾਲ ਮੂਰਤਿ
ਅਜੂਨੀ ਸੈਭੰ ਗੁਰਪ੍ਰਸਾਦਿ ॥

ਜੀਉ ਡਰਤੁ ਹੈ ਆਪਣਾ
ਕੈ ਸਿਉ ਕਰੀ ਪੁਕਾਰ । ਦੂਖ
ਵਿਸਾਰਣੁ ਸੇਵਿਆ ਸਦਾ ਸਦਾ
ਦਾਤਾਰੁ ॥ ੧ ॥ ਸਾਹਿਬੁ ਮੇਰਾ
ਨੀਤ ਨਵਾ ਸਦਾ ਸਦਾ ਦਾਤਾਰੁ

॥ ੧ ॥ ਰਹਾਉ ਅਨਦਿਨੁ ਸਾਹਿਬੁ ਸੇਵੀਐ ਅੰਤਿ ਛਡਾਏ ਸੋਇ। ਸੁਣਿ ਸੁਣਿ ਮੇਰੀ ਕਾਮਣੀ ਪਾਰਿ ਉਤਾਰਾ ਹੋਇ॥ ੨ ॥ ਦਇਆਲ ਤੇਰੈ ਨਾਮਿ ਤਰਾ ਸਦ ਕੁਰਬਾਣੈ ਜਾਉ ॥ ੧ ॥ ਰਹਾਉ ॥ ਸਰਬੰ ਸਾਚਾ ਏਕੁ ਹੈ ਦੂਜਾ ਨਾਹੀ ਕੋਇ। ਤਾਕੀ ਸੇਵਾ ਸੋ ਕਰੇ ਜਾਕਉ ਨਦਰਿ ਕਰੇ ॥ ੩ ॥ ਤੁਧੁ ਬਾਝੁ ਪਿਆਰੇ ਕੇਵ ਰਹਾ। ਸਾ ਵਡਿਆਈ ਦੇਹਿ ਜਿਤੁ ਨਾਮਿ ਤੇਰੇ ਲਾਗਿ ਰਹਾਂ। ਦੂਜਾ ਨਾਹੀ ਕੋਇ ਜਿਸੁ ਆਗੈ ਪਿਆਰੇ ਜਾਇ ਕਹਾ ॥ ੧ ॥ ਰਹਾਉ ॥ ਸੇਵੀ ਸਾਹਿਬੁ ਆਪਣਾ ਅਵਰੁ ਨ ਜਾਚੰਉ ਕੋਇ। ਨਾਨਕੁ ਤਾਕਾ

ਦਾਸੁ ਹੈ ਬਿੰਦ ਬਿੰਦ ਚੁਖ ਚੁਖ ਹੋਇ ॥ ੯ ॥ ਸਾਹਿਬ ਤੇਰੇ ਨਾਮ ਵਿਟਹੁ ਬਿੰਦ ਬਿੰਦ ਚੁਖ ਚੁਖ ਹੋਇ ॥ ੧ ॥ ਰਹਾਉ ॥ ੪ ॥ ੧ ॥

ਤਿਲੰਗ ਮਹਲਾ ੧ ਘਰੁ ੩

ੴ ਸਤਿਗੁਰ ਪ੍ਰਸਾਦਿ ॥

ਇਹ ਤਨੁ ਮਾਇਆ ਪਾਹਿਆ ਪਿਆਰੇ ਲੀਤੜਾ ਲਬਿ ਰੰਗਾਏ ॥ ਮੇਰੈ ਕੰਤ ਨ ਭਾਵੈ ਚੋਲੜਾ ਪਿਆਰੇ ਕਿਉ ਧਨ ਸੇਜੈ ਜਾਏ ॥ ੧ ॥ ਹੰਉ ਕੁਰਬਾਨੈ ਜਾਉ ਮਿਹਰ- ਵਾਨਾ ਹੰਉ ਕੁਰਬਾਨੈ ਜਾਉ ॥ ਹੰਉ ਕੁਰਬਾਨੈ ਜਾਉ ਤਿਨਾ ਕੈ ਲੈਨਿ ਜੋ ਤੇਰਾ ਨਾਉ। ਲੈਨਿ

ਜੋ ਤੇਰਾ ਨਾਉ ਤਿਨਾਕੈ ਹੰਉ ਸਦ ਕੁਰਬਾਨੈ ਜਾਉ ॥ ੧॥ ਰਹਾਉ ॥ ਕਾਇਆ ਰੰਙਣਿ ਜੇ ਥੀਐ ਪਿਆਰੇ ਪਾਈਐ ਨਾਉ ਮਜੀਠ। ਰੰਙਣ ਵਾਲਾ ਜੇ ਰੰਙੈ ਸਾਹਿਬੁ ਐਸਾ ਰੰਗੁ ਨ ਡੀਠ ॥ ੨ ॥ ਜਿਨਕੇ ਚੋਲੇ ਰਤੜੇ ਪਿਆਰੇ ਕੰਤੁ ਤਿਨਾ ਕੈ ਪਾਸਿ। ਧੂੜਿ ਤਿਨਾ ਕੀ ਜੇ ਮਿਲੈ ਜੀ ਕਹੁ ਨਾਨਕ ਕੀ ਅਰਦਾਸਿ ॥ ੩ ॥ ਆਪੇ ਸਾਜੇ ਆਪੇ ਰੰਗੇ ਆਪੇ ਨਦਰਿ ਕਰੇਇ। ਨਾਨਕ ਕਾਮਣਿ ਕੰਤੈ ਭਾਵੈ ਆਪੇ ਹੀ ਰਾਵੇਇ ॥ ੪ ॥ ੧ ॥ ੩ ॥

ਤਿਲੰਗ ਮਹਲਾ ੧

ਇਆਨੜੀਏ ਮਾਨੜਾ ਕਾਇ

ਕਰੇਹਿ । ਆਪਨੜੈ ਘਰਿ ਹਰਿ ਰੰਗੋ
ਕੀ ਨ ਮਾਣੇਹਿ । ਸਹੁ ਨੇੜੈ ਧਨ
ਕੰਮਲੀਏ ਬਾਹਰੁ ਕਿਆ ਢੂਢੇਹਿ ।
ਭੈ ਕੀਆ ਦੇਹਿ ਸਲਾਈਆ ਨੈਣੀ
ਭਾਵ ਕਾ ਕਰਿ ਸੀਗਾਰੋ । ਤਾ
ਸੋਹਾਗਣਿ ਜਾਣੀਐ ਲਾਗੀ ਜਾ
ਸਹੁ ਧਰੇ ਪਿਆਰੋ ॥੧॥ ਇਆਣੀ
ਬਾਲੀ ਕਿਆ ਕਰੇ ਜਾ ਧਨ ਕੰਤ
ਨ ਭਾਵੈ । ਕਰਣ ਪਲਾਹ ਕਰੇ
ਬਹੁਤੇਰੇ ਸਾ ਧਨ ਮਹਲੁ ਨ ਪਾਵੈ ।
ਵਿਣੁ ਕਰਮਾ ਕਿਛੁ ਪਾਈਐ ਨਾਹੀ
ਜੇ ਬਹੁਤੇਰਾ ਧਾਵੈ । ਲਬ ਲੋਭ
ਅਹੰਕਾਰ ਕੀ ਮਾਤੀ ਮਾਇਆ
ਮਾਹਿ ਸਮਾਣੀ । ਇਨੀ ਬਾਤੀ
ਸਹੁ ਪਾਈਐ ਨਾਹੀ ਭਈ ਕਾਮਣਿ

ਇਆਨੀ ॥ ੨ ॥ ਜਾਇ ਪੁਛਹੁ ਸੋਹਾਗਣੀ ਵਾਹੈ ਕਿਨੀ ਬਾਤੀ ਸਹੁ ਪਾਈਐ । ਜੋ ਕਿਛੁ ਕਰੇ ਸੋ ਭਲਾ ਕਰਿ ਮਾਨੀਐ ਹਿਕਮਤਿ ਹੁਕਮੁ ਚੁਕਾਈਐ ॥ ਜਾਕੈ ਪ੍ਰੇਮਿ ਪਦਾਰਥੁ ਪਾਈਐ ਤਉ ਚਰਣੀ ਚਿਤੁ ਲਾਈਐ ॥ ਸਹੁ ਕਹੈ ਸੋ ਕੀਜੈ ਤਨੁ ਮਨੋ ਦੀਜੈ ਐਸਾ ਪਰ ਮਲੁ ਲਾਈਐ ॥ ਏਵ ਕਹਹਿ ਸੋਹਾਗਣੀ ਭੈਣੇ ਇਨੀ ਬਾਤੀ ਸਹੁ ਪਾਈਐ ॥ ੩ ॥ ਆਪੁ ਗਵਾਈਐ ਤਾ ਸਹੁ ਪਾਈਐ ਅਉਰੁ ਕੈਸੀ ਚਤੁਰਾਈ ॥ ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉਨਿਧਿ ਪਾਈ ॥ ਆਪਣੇ ਕੰਤ ਪਿਆਰੀ ਸਾ

ਸੋਹਾਗਣਿ ਨਾਨਕ ਸਾ ਸਭਰਾਈ।
ਐਸੈ ਰੰਗਿ ਰਾਤੀ ਸਹਜ ਕੀ ਮਾਤੀ
ਅਹਿ ਨਿਸਿ ਭਾਇ ਸਮਾਣੀ ॥
ਸੁੰਦਰਿ ਸਾਇ ਸਰੂਪ ਬਿਚਖਣਿ
ਕਹੀਐ ਸਾ ਸਿਆਣੀ ॥ ੪ ॥ ੨ ॥

ਸੂਹੀ ਮਹਲਾ ੧

ਕਉਣ ਤਰਾਜੀ ਕਵਣੁ ਤੁਲਾ ਤੇਰਾ
ਕਵਣੁ ਸਰਾਫੁ ਬੁਲਾਵਾ। ਕਉਣੁ
ਗੁਰੂ ਕੈ ਪਹਿ ਦੀਖਿਆ ਲੇਵਾ ਕੈ
ਪਹਿ ਮੁਲੁ ਕਰਾਵਾ ॥ ੧ ॥ ਮੇਰੇ
ਲਾਲ ਜੀਉ ਤੇਰਾ ਅੰਤੁ ਨ ਜਾਣਾ।
ਤੂੰ ਜਲ ਥਲਿ ਮਹੀਅਲਿ ਭਰਿ
ਪੁਰਿ ਲੀਣਾ ਤੂੰ ਆਪੇ ਸਰਬ
ਸਮਾਣਾ ॥ ੧ ॥ ਰਹਾਉ ॥ ਮਨੁ
ਤਾਰਾਜੀ ਚਿਤੁ ਤੁਲਾ ਤੇਰੀ ਸੇਵ

ਸਰਾਫੁ ਕਮਾਵਾ । ਘਟ ਹੀ ਭੀਤ
ਸੋ ਸਹੁ ਤੋਲੀ ਇਨ ਬਿਧਿ ਚਿ
ਰਹਾਵਾ ॥ ੨ ॥ ਆਪੇ ਕੰਡਾ ਤੋ
ਤਰਾਜੀ ਆਪੇ ਤੋਲਣਹਾਰਾ । ਆ
ਦੇਖੈ ਆਪੇ ਬੂਝੈ ਆਪੇ ਹੈ ਵਣ
ਜਾਰਾ ॥ ੩ ॥ ਅੰਧੁਲਾ ਨੀ
ਜਾਤਿ ਪਰਦੇਸੀ ਖਿਨੁ ਆਵੈ ਤਿ
ਜਾਵੈ । ਤਾਕੀ ਸੰਗਤਿ ਨਾਨ
ਰਹਦਾ ਕਿਉ ਕਰਿ ਮੂੜਾ ਪਾ
॥ ੪ ॥ ੫ ॥

ੴ ਸਤਿਨਾਮੁ ਕਰਤਾ ਪੁਰ
ਨਿਰਭਉ ਨਿਰਵੈਰੁ ਅਕਾਲ
ਮੂਰਤਿ ਅਜੂਨੀ ਸੈਭੰ ਗੁਰ
ਪ੍ਰਸਾਦਿ ॥

ਰਾਗੁ ਬਿਲਾਵਲੁ ਮਹਲਾ ੧
ਚਉਪਦੇ ਘਰੁ ੧

ਤੂ ਸੁਲਤਾਨੁ ਕਹਾ ਹਉ ਮੀਆ ਤੇਰੀ ਕਵਨ ਵਡਾਈ। ਜੋ ਤੂ ਦੇਹਿ ਸੁ ਕਹਾ ਸੁਆਮੀ ਮੈ ਮੂਰਖ ਕਹਣੁ ਨ ਜਾਈ॥ ੧ ॥ ਤੇਰੇ ਗੁਣ ਗਾਵਾ ਦੇਹਿ ਬੁਝਾਈ। ਜੈਸੇ ਸਚ ਮਹਿ ਰਹਉ ਰਜਾਈ॥ ੧ ॥ ਰਹਾਉ ॥ ਜੋ ਕਿਛੁ ਹੋਆ ਸਭੁ ਕਿਛੁ ਤੁਝ ਤੇ ਤੇਰੀ ਸਭ ਅਸਨਾਈ। ਤੇਰਾ ਅੰਤੁ ਨ ਜਾਣਾ ਮੇਰੇ ਸਾਹਿਬ ਮੈ ਅੰਧੁਲੇ ਕਿਆ ਚਤੁਰਾਈ॥ ੧ ॥ ਕਿਆ ਹਉ ਕਥੀ ਕਥੇ ਕਥਿ ਦੇਖਾ ਮੈ ਅਕਥੁ ਨ ਕਥਨਾ ਜਾਈ। ਜੋ ਤੁਧੁ ਭਾਵੈ ਸੋਈ ਆਖਾ ਤਿਲੁ ਤੇਰੀ

ਵਡਿਆਈ ॥ ੩ ॥ ਏਤੇ ਕੂਕਰ
ਹਉ ਬੇਗਾਨਾ ਭਉਕਾ ਇਸੁ ਤਨ
ਤਾਈ । ਭਗਤਿ ਹੀਣੁ ਨਾਨਕੁ ਜੇ
ਹੋਇਗਾ ਤਾ ਖਸਮੈ ਨਾਉ ਨ
ਜਾਈ ॥ ੪ ॥ ੧ ॥

ਬਿਲਾਵਲੁ ਮਹਲਾ ੧

ਮਨੁ ਮੰਦਰੁ ਤਨੁ ਵੇਸ ਕਲੰਦਰੁ
ਘਟ ਹੀ ਤੀਰਥਿ ਨਾਵਾ । ਏਕੁ
ਸਬਦੁ ਮੇਰੈ ਪ੍ਰਾਨ ਬਸਤੁ ਹੈ ਬਾਹੁੜਿ
ਜਨਮਿ ਨ ਆਵਾ ॥ ੧ ॥ ਮਨੁ
ਬੇਧਿਆ ਦਇਆਲ ਸੇਤੀ ਮੇਰੀ
ਮਾਈ। ਕਉਣੁ ਜਾਣੈ ਪੀਰ ਪਰਾਈ
। ਹਮ ਨਾਹੀ ਚਿੰਤ ਪਰਾਈ ॥ ੧ ॥
ਰਹਾਉ ॥ ਅਗਮ ਅਗੋਚਰ ਅਲਖ
ਅਪਾਰਾ ਚਿੰਤਾ ਕਰਹੁ ਹਮਾਰੀ ॥

ਜਲਿ ਥਲਿ ਮਹੀਅਲਿ ਭਰਿ ਪੁਰਿ
ਲੀਣਾ ਘਟਿ ਘਟਿ ਜੋਤਿ ਤੁਮ੍ਹਾਰੀ
॥ ੨ ॥ ਸਿਖ ਮਤਿ ਸਭਿ ਬੁਧਿ
ਤੁਮ੍ਹਾਰੀ ਮੰਦਿਰ ਛਾਵਾ ਤੇਰੇ । ਤੁਝ
ਬਿਨੁ ਅਵਰੁ ਨ ਜਾਣਾ ਮੇਰੇ
ਸਾਹਿਬਾ ਗੁਣ ਗਾਵਾ ਨਿਤ ਤੇਰੇ ॥
॥੩ ॥ ਜੀਅ ਜੰਤ ਸਭਿ ਸਰਣਿ
ਤੁਮ੍ਹਾਰੀ ਸਰਬ ਚਿੰਤ ਤੁਧੁ ਪਾਸੇ ॥
ਜੋ ਤੁਧੁ ਭਾਵੈ ਸੋਈ ਚੰਗਾ ਇਕ
ਨਾਨਕ ਕੀ ਅਰਦਾਸੇ ॥ ੪ ॥ ੨ ॥



# ਜਾਪੁ ਸਾਹਿਬ

ੴ ਸਤਿਗੁਰ ਪ੍ਰਸਾਦਿ ॥

ਜਾਪੁ

ਸ੍ਰੀ ਮੁਖ ਵਾਕ ਪਾਤਿਸਾਹੀ ੧੦

ਛਪੈ ਛੰਦ ॥ ਤ੍ਵ ਪ੍ਰਸਾਦਿ ।

ਚਕ੍ਰ ਚਿਹਨ ਅਰੁ ਬਰਨ
ਜਾਤਿ ਅਰੁ ਪਾਤ ਨਹਿਨ ਜਿਹ ।
ਰੂਪ ਰੰਗ ਅਰੁ ਰੇਖ ਭੇਖ ਕੋਊ ਕਹਿ
ਨ ਸਕਤਿ ਕਿਹ । ਅਚਲ ਮੂਰਤਿ
ਅਨਭਉ ਪ੍ਰਕਾਸ ਅਮਿਤੋਜਿ ਕਹਿਜੈ
॥ ਕੋਟਿ ਇੰਦ੍ਰ ਇੰਦ੍ਰਾਣਿ ਸਾਹ
ਸਾਹਾਣਿਗਣਿਜੈ । ਤ੍ਰਿਭਵਣ ਮਹੀਪ
ਸੁਰ ਨਰ ਅਸੁਰ ਨੇਤ ਨੇਤ ਬਨ

ਤ੍ਰਿਣ ਕਹਤ । ਤ੍ਵ ਸਰਬ ਨਾਮ ਕਥੈ ਕਵਨ ਕਰਮ ਨਾਮ ਬਰਨਤ ਸੁਮਤ ॥ ੧ ॥

ਭੁਜੰਗ ਪ੍ਰਯਾਤ ਛੰਦ

ਨਮਸਤ੍ਵੰ ਅਕਾਲੇ ॥ ਨਮਸਤ੍ਵੰ ਕ੍ਰਿਪਾਲੇ । ਨਮਸਤੰ ਅਰੂਪੇ । ਨਮ-ਸਤੰ ਅਨੂਪੇ ॥ ੨ ॥ ਨਮਸਤੰ ਅਭੇਖੇ । ਨਮਸਤੰ ਅਲੇਖੇ । ਨਮਸਤੰ ਅ-ਕਾਏ । ਨਮਸਤੰ ਅਜਾਏ ॥ ੩ ॥ ਨਮਸਤੰ ਅਗੰਜੇ । ਨਮਸਤੰ ਅਭੰਜੇ । ਨਮਸਤੰ ਅਨਾਮੇ । ਨਮਸਤੰ ਅਠਾਮੇ ॥ ੪ ॥ ਨਮਸਤੰ ਅਕਰਮੰ । ਨਮਸਤੰ ਅਧਰਮੰ । ਨਮਸਤੰ ਅਨਾਮੰ । ਨਮਸਤੰ ਅਧਾਮੰ ॥ ੫ ॥ ਨਮਸਤੰ ਅਜੀਤੇ । ਨਮਸਤੰ ਅਭੀਤੇ

॥ ਨਮਸਤੰ ਅਬਾਹੇ। ਨਮ
ਅਢਾਹੇ ॥ ੬ ॥ ਨਮਸਤੰ ਅਨੀ
ਨਮਸਤੰ ਅਨਾਦੇ ॥ ਨਮ
ਅਛੇਦੇ। ਨਮਸਤੰ ਅਗਾਧੇ ॥
ਨਮਸਤੰ ਅਗੰਜੇ । ਨਮਸ
ਅਭੰਜੇ। ਨਮਸਤੰ ਉਦਾਰੇ। ਨ
ਸਤੰ ਅਪਾਰੇ॥ ੯ ॥ ਨਮਸਤੰ
ਏਕੈ । ਨਮਸਤੰ ਅਨੇਕੈ। ਨਮਸ
ਅਭੂਤੇ। ਨਮਸਤੰ ਅਜੂਪੇ।੯।ਨਮਸ
ਨ੍ਰਿਕਰਮੇ । ਨਮਸਤੰ ਨ੍ਰਿਭਰਮੇ
ਨਮਸਤੰ ਨ੍ਰਿਦੇਸੇ । ਨਮਸਤੰ
ਨ੍ਰਿਭੇਸੇ ॥ ੧੦॥ ਨਮਸਤੰ ਨ੍ਰਿਨਾਮੇ
। ਨਮਸਤੰ ਨ੍ਰਿਕਾਮੇ॥ ਨਮਸਤੰ
ਨ੍ਰਿਧਾਤੇ।ਨਮਸਤੰ ਨ੍ਰਿਘਾਤੇ ॥ ੧੧॥
ਨਮਸਤੰ ਨ੍ਰਿਧੂਤੇ॥ ਨਮਸਤੰ ਅਭੂਤੇ।

ਨਮਸਤੰ ਅਲੋਕੇ ॥ ਨਮਸਤੰ ਅਸੋਕੇ
॥ ੧੨ ॥ ਨਮਸਤੰ ਨ੍ਰਿਤਾਪੇ ॥
ਨਮਸਤੰ ਅਥਾਪੇ ॥ ਨਮਸਤੰ ਤ੍ਰਿਮਾਨੇ
॥ ਨਮਸਤੰ ਨਿਧਾਨੇ ॥ ੧੩ ॥
ਨਮਸਤੰ ਅਗਾਹੇ ॥ ਨਮਸਤੰ
ਅਬਾਹੇ ॥ ਨਮਸਤੰ ਤ੍ਰਿਬਰਗੇ ॥
ਨਮਸਤੰ ਅਸਰਗੇ ॥ ੧੪ ॥
ਨਮਸਤੰ ਪ੍ਰਭੋਗੇ ॥ ਨਮਸਤੰ ਸੁਜੋਗੇ ॥
ਨਮਸਤੰ ਅਰੰਗੇ ॥ ਨਮਸਤੰ ਅਭੰਗੇ
॥ ੧੫ ॥ ਨਮਸਤੰ ਅਗੰਮੇ ॥
ਨਮਸਤਸਤੁ ਰੰਮੇ ॥ ਨਮਸਤੰ
ਜਲਾਸ੍ਰੇ ॥ ਨਮਸਤੰ ਨਿਰਾਸ੍ਰੇ
॥ ੧੬ ॥ ਨਮਸਤੰ ਅਜਾਤੇ ॥ ਨਮ-
ਸਤੰ ਅਪਾਤੇ ॥ ਨਮਸਤੰ ਅਮਜਬੇ ॥
ਨਮਸਤਸਤੁ ਅਜਬੇ ॥੧੭॥ ਅਦੇਸੰ

